# ਤੱਤੇ ਲਹੂ ਦੀ ਗਾਥਾ

*—ਵਰਿਆਮ ਸਿੰਘ ਸੰਧੂ*

ਸਤਵੇਂ ਦਹਾਕੇ ਦੇ ਅੰਤ ਉੱਤੇ ਚੱਲੀ ਨਕਸਲਬਾੜੀ ਲਹਿਰ ਨੇ ਸਮੁੱਚੇ ਭਾਰਤ ਦੇ ਚੇਤੰਨ ਅਤੇ ਜੋਸ਼ੀਲੇ ਮੱਧ-ਵਰਗੀ ਗੱਭਰੂਆਂ ਨੂੰ ਆਪਣੇ ਕਲਾਵੇ ਵਿੱਚ ਲੈ ਲਿਆ। ਹੁਣ ਤੱਕ ਆਜ਼ਾਦੀ ਨਾਲ ਜੁੜੇ ਸੁਪਨਿਆਂ ਤੋਂ ਜਨ-ਸਾਧਾਰਨ ਦਾ ਮੋਹ-ਭੰਗ ਹੋ ਚੁੱਕਾ ਸੀ। ਸਿਆਸੀ-ਸਮਾਜੀ ਜੀਵਨ ਵਿੱਚ ਨਿੱਤ ਫ਼ੈਲਦੇ ਜਾ ਰਹੇ ਭ੍ਰਿਸ਼ਟਾਚਾਰ ਅਤੇ ਆਦਰਸ਼-ਵਿਹੀਣਤਾ ਤੋਂ ਲੋਕ ਦੁਖੀ ਸਨ। 'ਇਨਕਲਾਬ' ਲਈ ਤੁਰੀਆਂ ਪਾਰਟੀਆਂ 'ਬੁਨਿਆਦੀ ਸਿੱਧਾਂਤਕ ਵਖਰੇਵਿਆਂ' ਕਾਰਨ ਪਹਿਲਾਂ ਹੀ ਅੱਡੋ-ਪਾਟੀ ਹੋ ਚੁੱਕੀਆਂ ਸਨ। ਨਕਸਲਬਾੜੀ ਅੰਦੋਲਨ ਨੇ 'ਤੇਜ਼-ਗਤੀ' ਨਾਲ 'ਦੌੜ ਕੇ' ਇਨਕਾਲਬ ਤੱਕ ਪਹੁੰਚਣ ਲਈ ਜੋ ਨਾਅਰਾ ਦਿੱਤਾ ਉਹ ਸੁਪਨਸ਼ੀਲ ਦਿਲਾਂ ਲਈ ਹੁਲਾਰਾ ਬਣ ਗਿਆ। ਇਸ ਲਹਿਰ ਨਾਲ ਜੁੜੇ ਆਗੂ ਵੀ ਵਧੇਰੇ ਪ੍ਰਤੀਬੱਧ, ਈਮਾਨਦਾਰ ਅਤੇ ਕੁਰਬਾਨੀ ਵਾਲੇ ਜਾਪਦੇ ਸਨ। ਕਿਸੇ ਸ਼ੌਕ ਨੂੰ ਤਾਂ ਨਹੀਂ ਸਨ ਉਹ ਸਥਾਪਤੀ ਦਾ ਤਸ਼ੱਦਦ ਸਹਿਣ ਲਈ ਤਿਆਰ ਹੋਏ! ਪੰਜਾਬ ਵਿੱਚ ਨੌਜਵਾਨ ਲੇਖਕਾਂ ਦਾ ਇੱਕ ਵੱਡਾ ਵਰਗ ਇਸ ਵਿਚਾਰਧਾਰਾ ਵੱਲ ਆਕਰਸ਼ਿਤ ਹੋਇਆ। ਇਹ ਮਹਿਸੂਸ ਕੀਤਾ ਜਾਣ ਲੱਗਾ ਕਿ ਇਹਨਾਂ ਸਮਿਆਂ ਵਿੱਚ ਬੁਨਿਆਦੀ ਸਿਆਸੀ ਪਰਿਵਰਤਨ ਹੀ ਪਹਿਲੀ ਅਤੇ ਪ੍ਰਮੁੱਖ ਲੋੜ ਹੈ। ਇਸ ਲੋੜ ਦੀ ਫ਼ੌਰੀ ਪੂਰਤੀ ਵਾਸਤੇ ਸਾਹਿਤ ਨੂੰ ਇੱਕ ਹਥਿਆਰ ਵਜੋਂ ਵਰਤਿਆ ਜਾਣਾ ਚਾਹੀਦਾ ਹੈ। ਲਿਖ਼ਤਾਂ ਰਾਹੀਂ ਸਿਆਸੀ ਵਿਚਾਰਧਾਰਾ ਦਾ ਪ੍ਰਚਾਰ ਵੀ ਹੋਣਾ ਚਾਹੀਦਾ ਹੈ ਤੇ ਲੋਕਾਂ ਅਤੇ ਪਾਠਕਾਂ ਨੂੰ ਇਸ 'ਵਿਸ਼ੇਸ਼ ਲਹਿਰ' ਹਿਤ ਸਰਗਰਮੀ ਨਾਲ ਕੰਮ ਕਰਨ ਲਈ ਲਾਮਬੰਦ ਕੀਤਾ ਜਾਣਾ ਚਾਹੀਦਾ ਹੈ।

ਇਸ ਵੇਲੇ ਤੱਕ ਮੇਰਾ ਮਾਰਕਸਵਾਦ ਦਾ ਕੋਈ ਡੂੰਘਾ ਮੁਤਾਲਿਆ ਨਹੀਂ ਸੀ। ਲੋਕ-ਸੰਘਰਸ਼ ਲੜਦੇ ਕਮਿਊਨਿਸਟ ਮੈਨੂੰ ਸ਼ੁਰੂ ਤੋਂ ਹੀ ਆਪਣੇ ਲੱਗਦੇ ਰਹੇ ਸਨ ਪਰ ਮੈਂ ਕਿਸੇ ਇੱਕ ਪਾਰਟੀ ਨਾਲ ਨਹੀਂ ਸਾਂ ਜੁੜਿਆ ਹੋਇਆ। 'ਸੱਜੇ-ਖੱਬੇ' ਦੋਵੇਂ ਹੀ ਮੇਰੇ ਆਪਣੇ ਸਨ। ਪਰ ਜਦੋਂ ਹੁਣ ਉਹਨਾਂ ਵਿੱਚੋਂ ਨਿਕਲੀ 'ਤੀਜੀ ਧਿਰ' ਵੱਲੋਂ ਦੱਸਿਆ ਗਿਆ ਕਿ 'ਇਹ ਦੋਵੇ ' ਪਾਰਟੀਆਂ ਤਾਂ ਇਨਕਲਾਬੀ ਪੈਂਤੜੇ ਤੋਂ ਉੱਖੜ ਕੇ ਪਾਰਲੀਮੈਂਟਰੀਵਾਦ ਦੇ ਔਝੜੇ ਰਾਹ 'ਤੇ ਪੈ ਗਈਆਂ ਅਤੇ ਇਨਕਲਾਬ ਦੀਆਂ ਭਗੌੜੀਆਂ ਹਨ' ਤਾਂ ਮੇਰੇ ਜੋਸ਼ੀਲੇ ਮਨ ਨੂੰ ਵੀ ਇਹ ਗੱਲਾਂ ਠੀਕ ਲੱਗਣ ਲੱਗੀਆਂ।

ਇਸ ਤੋਂ ਪਹਿਲਾਂ ਵੀ ਮੈਂ ਪ੍ਰਗਤੀਵਾਦੀ ਵਿਚਾਰਧਾਰਾ ਤੋਂ ਪ੍ਰਭਾਵਿਤ ਤਾਂ ਸਾਂ ਹੀ ਅਤੇ ਮੇਰੀਆਂ ਲਿਖਤਾਂ ਵਿੱਚ ਇੱਕ ਆਦਰਸ਼ ਵੀ ਵਿਦਮਾਨ ਹੁੰਦਾ ਸੀ। ਅਜੇ ਪਿਛਲੇ ਸਾਲ ਹੀ ਮੇਰੀ ਇੱਕ ਕਹਾਣੀ 'ਅੱਖਾਂ ਵਿੱਚ ਮਰ ਗਈ ਖ਼ੁਸ਼ੀ' 'ਪ੍ਰੀਤ-ਲੜੀ' ਵਿੱਚ ਛਪੀ ਸੀ। ਉਸ ਕਹਾਣੀ ਵਿੱਚ ਜਨ-ਸਧਾਰਨ ਦੀਆਂ 'ਅੱਖਾਂ ਵਿੱਚ ਮਰ ਗਈ ਉਸ ਖ਼ੁਸ਼ੀ' ਦਾ ਦੁਖਾਂਤ ਸਿਰਜਿਆ ਗਿਆ ਸੀ, ਜਿਹੜੀ ਖ਼ੁਸ਼ੀ ਯੂਨੀਅਨ ਜੈਕ ਦੇ ਉੱਤਰਨ ਅਤੇ ਤਿਰੰਗੇ ਝੰਡੇ ਦੇ ਲਹਿਰਾਉਣ ਨਾਲ ਸਾਧਾਰਨ ਲੋਕਾਂ ਦੀਆਂ ਅੱਖਾਂ ਵਿੱਚ ਚਮਕ ਉੱਠੀ ਸੀ। ਮੇਰੀ ਇਸ ਕਹਾਣੀ ਬਾਰੇ ਨਵਤੇਜ ਸਿੰਘ ਨੇ ਮੈਨੂੰ ਬੜੀ ਹੀ ਹੁਲਾਰਾ ਦੇਣ ਵਾਲੀ ਪਿਆਰੀ ਚਿੱਠੀ ਲਿਖ ਕੇ ਮੇਰੀ ਕਹਾਣੀ-ਕਲਾ ਅਤੇ ਉਸ ਵਿੱਚ ਪੇਸ਼ ਦ੍ਰਿਸ਼ਟੀਕੋਣ ਦੀ ਸਰਾਹਣਾ ਕੀਤੀ। ਉਸ ਕਹਾਣੀ ਬਾਰੇ ਪ੍ਰੀਤ-ਲੜੀ ਦੀ ਮਾਰਫ਼ਤ ਆਈਆਂ ਕੁੱਝ ਚਿੱਠੀਆਂ ਵੀ ਨਵਤੇਜ ਸਿੰਘ ਨੇ ਮੈਨੂੰ ਭੇਜੀਆਂ। ਇਹਨਾਂ ਚਿੱਠੀਆਂ ਵਿੱਚੋਂ ਮਿਲੀ ਪ੍ਰਸੰਸਾ ਅਤੇ ਪ੍ਰੇਰਨਾ ਨੇ ਵੀ ਮੈਨੂੰ ਅਹਿਸਾਸ ਦੁਆਇਆ ਕਿ 'ਰਾਜਸੀ ਦਿੱਖ' ਵਾਲੀ ਕਹਾਣੀ ਲਿਖਣਾ ਸਮੇਂ ਦੀ ਲੋੜ ਹੈ। ਰਾਜਸੀ ਤਬਦੀਲੀ ਇਸ ਸਮੇਂ ਦੀ ਮੁੱਖ ਜ਼ਰੂਰਤ ਸਮਝ ਲਈ ਜਾਣ ਕਰਕੇ ਮੇਰੀਆਂ ਕਹਾਣੀਆਂ ਦਾ ਆਦਰਸ਼ 'ਇਨਕਲਾਬ' ਹੋ ਗਿਆ। ਜਿਹੜੀ ਲਿਖ਼ਤ ਲੋਕ-ਘੋਲਾਂ ਨੂੰ ਤਿੱਖਾ ਅਤੇ ਉਤਸ਼ਾਹਿਤ ਨਹੀਂ ਕਰਦੀ ਉਹ ਮੇਰੇ ਅਤੇ ਮੇਰੇ ਸਮਭਾਵੀ ਲੋਕਾਂ ਲਈ ਗੌਣ-ਮਹੱਤਵ ਦੀ ਧਾਰਨੀ ਸਮਝੀ ਜਾਣ ਲੱਗੀ। 'ਪ੍ਰੀਤ-ਲੜੀ' ਵਿੱਚ ਛਪ ਜਾਣ ਕਰ ਕੇ ਹੁਣ ਤਾਂ ਮੇਰੇ ਅੰਦਰ 'ਕਹਾਣੀਕਾਰ' ਬਣ ਜਾਣ ਦਾ ਭਰੋਸਾ ਵੀ ਪੈਦਾ ਹੋ ਗਿਆ ਸੀ।



ਇਹਨਾਂ ਦਿਨਾਂ ਵਿੱਚ ਹੀ ਲੁਧਿਆਣੇ ਤੋਂ ਛਪਦਾ ਮਾਸਿਕ ਪੱਤਰ 'ਹੇਮ-ਜਯੋਤੀ' ਵੀ ਇੱਕ ਦਮ ਆਪਣਾ 'ਰੰਗ' ਬਦਲ ਗਿਆ। ਇਸਦਾ ਸੰਪਾਦਕ 'ਸੁਰੇਂਦਰ' ਸਾਹਿਤਕ ਅਤੇ ਸੁਹਜਾਤਮਕ ਰੁਚੀਆਂ ਵਾਲਾ ਵਿਅਕਤੀ ਸੀ। ਉਸਨੇ ਕੁੱਝ ਸਾਲ ਪਹਿਲਾਂ ਜਦੋਂ 'ਹੇਮਜਯੋਤੀ' ਪਰਚਾ ਸ਼ੁਰੂ ਕੀਤਾ ਤਾਂ ਇਸ ਵਿੱਚੋਂ ਉਸਦੀਆਂ ਇਹਨਾਂ ਰੁਚੀਆਂ ਦਾ ਝਲਕਾਰਾ ਮਿਲਦਾ ਸੀ। ਕਲਾ, ਸਾਹਿਤ, ਖੇਡਾਂ ਅਤੇ ਬੱਚਿਆਂ ਨੂੰ ਸਮਰਪਿਤ ਇਸ ਪਰਚੇ ਵਿੱਚ ਤਸਵੀਰਾਂ ਵੀ ਛਪਦੀਆਂ। ਉਸ ਵੇਲੇ ਤੱਕ ਇਸ ਪਰਚੇ ਦੀ ਜ਼ਾਹਿਰਾ ਤੌਰ 'ਤੇ ਕੋਈ

ਰਾਜਸੀ ਰੰਗਤ ਨਹੀਂ ਸੀ। ਪਰ ਹੁਣ ਇਹ ਬਦਲੇ ਹੋਏ ਰੰਗ ਵਿੱਚ ਸਿਆਸਤ ਅਤੇ ਸਾਹਿਤ ਦੇ ਨੇੜਲੇ ਸੰਬੰਧਾਂ ਨੂੰ ਪ੍ਰਗਟਾਉਣ ਦਾ ਵਾਹਣ ਹੋ ਨਿੱਬੜਿਆ। ਇਸ ਵਿੱਚ ਲੇਖਕਾਂ ਨੂੰ ਉਚੇਚੀ ਵੰਗਾਰ ਦਿੱਤੀ ਹੁੰਦੀ ਸੀ ਕਿ ਉਹ ਸਮੇਂ ਦੇ ਹਾਣੀ ਹੋ ਕੇ ਵਕਤ ਦੇ ਸ਼ੇਰ ਦੀਆਂ ਅੱਖਾਂ ਵਿੱਚ ਝਾਕਣ ਦੀ ਜੁਰਅੱਤ ਕਰਨ ਤੇ ਇਹੋ ਜਿਹੀਆਂ ਜਾਨਦਾਰ ਲਿਖ਼ਤਾਂ ਲਿਖਣ ਜਿਹੜੀਆਂ 'ਇਨਕਲਾਬ' ਲਈ ਲੜੀ ਜਾ ਸਕਣ ਵਾਲੀ ਵੱਡੀ ਛਾਲ ਵਾਸਤੇ ਪੜੁੱਲ ਬਣਨ। ਸਾਡੇ ਲਈ ਵਰਤਮਾਨ ਸਮੇਂ ਵਿੱਚ ਲੜੀ ਜਾਣ ਵਾਲੀ ਵੱਡੀ ਸਿਆਸੀ ਲੜਾਈ ਹਿਤ ਪਾਠਕਾਂ ਨੂੰ ਪ੍ਰਭਾਵਿਤ ਅਤੇ ਪ੍ਰੇਰਿਤ ਕਰਨਾ ਹੀ ਸਾਹਿਤ ਦਾ ਮੁੱਖ ਮਨੋਰਥ ਹੋ ਗਿਆ।

ਕੋਈ ਵੀ ਵਡੇਰੀ ਘਟਨਾ, ਦੁਰਘਟਨਾ ਜਾਂ ਸਿਆਸੀ ਹਲਚਲ ਸਭ ਤੋਂ ਪਹਿਲਾਂ ਕਵਿਤਾ ਵਿੱਚ ਹੀ ਅਭਿਵਿਅਕਤ ਹੁੰਦੀ ਹੈ। ਕਹਾਣੀ ਜਾਂ ਨਾਵਲ ਲਿਖਣ ਲਈ ਪ੍ਰਚਲਿਤ ਵਰਤਾਰੇ ਤੋਂ ਥੋੜ੍ਹੀ ਸਾਹਿਤਕ ਵਿੱਥ ਦਰਕਾਰ ਹੁੰਦੀ ਹੈ ਤਾਂ ਕਿ ਲੇਖਕ ਸਮੇਂ ਦੀ ਵਿੱਥ ਤੋਂ ਵੱਖ ਅਤੇ ਉੱਚਾ ਹੋ ਕੇ ਸਮੁੱਚੇ ਵਰਤਾਰੇ ਨੂੰ ਨਿਹਾਰ ਅਤੇ ਪੜਤਾਲ ਸਕੇ। ਉਸਦੀਆਂ ਗੁੰਝਲਾਂ, ਪਰਤਾਂ ਅਤੇ ਪੇਚੀਦਗੀਆਂ ਨੂੰ ਸਮਝ ਸਕੇ ਅਤੇ ਰਚਨਾ ਵਿੱਚ ਸੰਤੁਲਤ 'ਸਾਹਿਤਕ ਤਰਕ' ਸਿਰਜ ਸਕਣ ਦੇ ਸਮਰੱਥ ਹੋ ਸਕੇ। ਸਮਕਾਲੀ ਘਟਨਾਵਾਂ ਦੇ ਵਹਿਣ ਵਿੱਚ ਵਹਿੰਦਿਆਂ ਲੇਖਕ ਦੇ ਇੱਕ-ਪਾਸੜ, ਉਲਾਰ ਅਤੇ ਅੰਤਰਮੁਖੀ ਹੋ ਜਾਣ ਦੀ ਸ਼ੰਕਾ ਅਤੇ ਸੰਭਾਵਨਾ ਬਣੀ ਰਹਿੰਦੀ ਹੈ। ਇਸੇ ਲਈ ਇਸ ਸਮੇਂ ਪੈਦਾ ਹੋਈ ਇਸ ਸਾਹਿਤਕ-ਸਿਆਸੀ ਲਹਿਰ ਨੂੰ ਸਭ ਤੋਂ ਵੱਧ ਭਰਵਾਂ ਹੁੰਗਾਰਾ ਕਵੀਆਂ ਵੱਲੋਂ ਮਿਲਿਆ। ਸਾਹਿਤਕ ਚਿਤਰ-ਪੱਟ ਉੱਤੇ ਪਾਸ਼, ਅਮਰਜੀਤ ਚੰਦਨ, ਹਰਭਜਨ ਹਲਵਾਰਵੀ, ਲਾਲ ਸਿੰਘ ਦਿਲ, ਸੰਤ ਸੰਧੂ, ਦਰਸ਼ਨ ਖਟਕੜ ਆਦਿ ਕਵੀਆਂ ਦਾ ਉਦੈ ਹੋਇਆ।

'ਹੇਮ-ਜਯੋਤੀ' ਵਿੱਚ ਛਪਦੇ ਕਵੀਆਂ ਅਤੇ ਹੋਰ ਲੇਖਕਾਂ ਦੀਆਂ ਲਿਖਤਾਂ 'ਚੋਂ ਤਾਂ ਤਤਕਾਲੀਨ ਸਾਹਿਤਕ-ਸਿਆਸੀ ਚਿੰਤਾ ਦਾ ਪ੍ਰਗਟਾਵਾ ਹੁੰਦਾ ਸੀ, ਪਰ ਪਾਠਕ ਮੰਗ ਕਰ ਰਹੇ ਸਨ ਕਿ ਕਹਾਣੀ ਦੇ ਖੇਤਰ ਵਿੱਚ ਅਜਿਹੀ ਸਾਹਿਤਕ-ਸਿਆਸੀ ਸੋਚ ਦਾ ਪ੍ਰਗਟਾਵਾ ਕਿਉਂ ਨਹੀਂ ਹੋ ਰਿਹਾ! ਅਜਿਹੀ ਮੰਗ ਕਰਦੀਆਂ ਚਿੱਠੀਆਂ ਵੀ ਪਰਚੇ ਵਿੱਚ ਛਪ ਰਹੀਆਂ ਸਨ। ਮੇਰਾ ਅੰਦਰ ਵੀ ਇਸ ਲੋੜ ਨੂੰ ਸ਼ਿੱਦਤ ਨਾਲ ਮਹਿਸੂਸ ਕਰ ਰਿਹਾ ਸੀ। ਸਮੇਂ ਦੇ ਰੁਝਾਨ ਮੁਤਾਬਕ ਮੈਂ ਜੁਝਾਰੂ ਕਵਿਤਾਵਾਂ ਵੀ ਲਿਖ ਰਿਹਾ ਸਾਂ ਅਤੇ ਉਸ ਵੇਲੇ ਦੇ ਅੱਠ-ਦਸ ਚੰਗੇ ਸ਼ਾਇਰਾਂ ਦੀ ਸੂਚੀ ਵਿੱਚ ਪਿਛੇ ਜਿਹੇ ਕਰ ਕੇ ਮੇਰਾ ਨਾਂ ਵੀ ਛਪਦਾ ਹੁੰਦਾ ਸੀ। ਇਹਨਾਂ ਦਿਨਾਂ ਵਿੱਚ ਇਨਕਾਲਬੀ ਲੇਖਕਾਂ ਦੀਆਂ ਕਾਨਫ਼ਰੰਸਾਂ ਅਤੇ ਕਵੀ-ਦਰਬਾਰ ਵੀ ਹੋਣ ਲੱਗੇ। ਮੈਂ ਇਹਨਾਂ ਕਾਨਫ਼ਰੰਸਾਂ ਵਿੱਚ ਵੀ ਹਾਜ਼ਰ ਹੁੰਦਾ। ਕਵੀ-ਦਰਬਾਰਾਂ ਵਿੱਚ ਕਵਿਤਾਵਾਂ ਪੜ੍ਹਦਾ। ਚਾਰੇ ਪਾਸੇ ਜੋਸ਼ ਅਤੇ ਉਤਸ਼ਾਹ ਦਾ ਵਾਤਾਵਰਣ ਸੀ ਅਤੇ ਕੁੱਝ ਕਰ ਗੁਜ਼ਰਨ ਦੀ ਪ੍ਰਬਲ ਖ਼ਾਹਿਸ਼। ਉਸ ਸਮੇਂ ਛਪੇ ਚੋਣਵੇ ' ਕਾਵਿ-ਸੰਗ੍ਰਹਿਆਂ 'ਆਰੰਭ' ਅਤੇ 'ਅਸੀਂ ਜਿਉਂਦੇ ਅਸੀਂ ਜਾਗਦੇ' ਆਦਿ ਵਿੱਚ ਵੀ ਮੇਰੀਆਂ ਕਵਿਤਾਵਾਂ ਵੀ ਸ਼ਾਮਿਲ ਕੀਤੀਆਂ ਗਈਆਂ ਸਨ। ਕੁੱਝ ਕਵਿਤਾਵਾਂ ਦੇ ਅਨੁਵਾਦ ਤਾਂ ਉਸ ਵੇਲੇ ਦੇ ਪ੍ਰਸਿੱਧ ਹਿੰਦੀ ਸਪਤਾਹਿਕ 'ਧਰਮ-ਯੁਗ' ਵਿੱਚ ਵੀ ਛਪੇ ਸਨ।

ਪਰ ਮੈਂ ਕਹਾਣੀ ਲੇਖਕ ਵਜੋਂ ਇਨਕਲਾਬੀ ਰੰਗ ਦੀ ਕਹਾਣੀ ਲਿਖਣ ਵਾਲਾ ਪਹਿਲਾ ਲੇਖਕ ਬਣਨਾ ਚਾਹੁੰਦਾ ਸਾਂ। ਇਹਨਾਂ ਦਿਨਾਂ ਵਿੱਚ ਇੱਕ ਨੌਜਵਾਨ ਨੂੰ ਪੁਲਿਸ ਨੇ ਝੂਠੇ ਪੁਲਿਸ ਮੁਕਾਬਲੇ ਵਿੱਚ ਮਾਰ ਦਿੱਤਾ। ਉਸ ਬਾਰੇ ਪਰੈੱਸ ਵਿੱਚ ਖਾਸਾ ਰੌਲਾ ਪਿਆ। ਨਵਤੇਜ ਸਿੰਘ ਨੇ 'ਪ੍ਰੀਤ-ਲੜੀ' ਵਿੱਚ 'ਮੇਰੀ ਧਰਤੀ ਮੇਰੇ ਲੋਕ' ਕਾਲਮ ਵਿੱਚ ਇਸ ਅਣਮਨੁੱਖੀ ਕਤਲ ਬਾਰੇ ਆਪਣਾ ਰੰਜ ਅਤੇ ਰੋਸ ਵੀ ਪ੍ਰਗਟਾਇਆ। ਉਸ ਹੋਣਹਾਰ ਨੌਜਵਾਨ ਦੀ ਮੌਤ ਨੂੰ, ਵਿਚਾਰਧਾਰਕ ਫ਼ਰਕ ਦੇ ਬਾਵਜੂਦ, ਸਾਰੇ ਅਗਾਂਹਵਧੂ ਹਲਕਿਆਂ ਵਿੱਚ ਨਿੰਦਿਆ ਗਿਆ। ਦੁੱਖ ਅਤੇ ਰੰਜ ਵਿੱਚ ਭਰੇ ਮੇਰੇ ਮਨ ਨੂੰ ਲੱਗਾ ਕਿ ਮੈਨੂੰ ਉਸਦੀ ਮੌਤ 'ਤੇ ਸਾਹਿਤਕ-ਹਾਉਕਾ ਜ਼ਰੂਰ ਭਰਨਾ ਚਾਹੀਦਾ ਹੈ। ਮੈਂ ਕਹਾਣੀ ਲਿਖੀ, 'ਲੋਹੇ ਦੇ ਹੱਥ'। ਜਦੋਂ ਇਹ ਕਹਾਣੀ 'ਹੇਮ-ਜਯੋਤੀ' ਵਿੱਚ ਛਪੀ ਤਾਂ ਇਸਦੀ ਬੜੀ ਸਰਾਹਨਾ ਹੋਈ। ਸੁਰੇਂਦਰ ਹੇਮਜਯੋਤੀ ਨੇ ਮੈਨੂੰ ਲਿਖਿਆ ਕਿ, ਲੋਹੇ ਦੇ ਹੱਥ' ਵਰਗੀ ਕਹਾਣੀ ਲਿਖਣ ਵਾਲੇ ਤੇਰੇ ਹੱਥ ਚੁੰਮ ਲੈਣ ਨੂੰ ਜੀਅ ਕਰਦਾ ਹੈ!

ਇਸੇ ਸਮੇਂ ਜਦੋਂ ਮੇਰੀਆਂ ਕੁੱਝ ਹੋਰ ਕਹਾਣੀਆਂ 'ਹੇਮ ਜਯੋਤੀ' ਵਿੱਚ ਛਪੀਆਂ ਤਾਂ ਲੇਖਕਾਂ-ਪਾਠਕਾਂ ਵੱਲੋਂ ਇਹਨਾਂ ਨੂੰ ਭਰਪੂਰ ਹੁੰਗਾਰਾ ਮਿਲਣ ਲੱਗਾ। 'ਹੇਮ-ਜਯੋਤੀ' ਵਿੱਚ ਛਪੀਆਂ ਅਤੇ ਮੈਨੂੰ ਆਈਆਂ ਚਿੱਠੀਆਂ ਨੇ ਇਹ ਦੱਸਿਆ ਕਿ ਮੈਂ 'ਸਮੇਂ ਦੇ ਹਾਣ' ਦੀ ਕਹਾਣੀ ਲਿਖ ਰਿਹਾ ਹਾਂ। ਬੇਸ਼ੱਕ ਮੈਂ ਕਵਿਤਾਵਾਂ ਵੀ ਲਿਖ ਰਿਹਾ ਸਾਂ ਪਰ ਪਹਿਲੇ ਅਤੇ ਇਕੋ ਇੱਕ 'ਇਨਕਲਾਬੀ' ਕਹਾਣੀਕਾਰ ਦੇ ਤੌਰ 'ਤੇ ਮੇਰੀ ਪਛਾਣ ਹੋਣੀ ਸ਼ੁਰੂ ਹੋ ਗਈ ਸੀ। ੧੯੭੦ ਦੇ ਖ਼ਤਮ ਹੁੰਦਿਆਂ ਅਗਲੇ ਸਾਲ ਵਿੱਚ ਉਭਰ ਰਹੀਆਂ ਨਵੀਆਂ ਸਾਹਿਤਕ ਸੰਭਾਵਨਾਵਾਂ ਵਜੋਂ 'ਹੇਮਜਯੋਤੀ' ਦੇ ਸੰਪਾਦਕੀ ਵਿੱਚ ਲਿਖਿਆ ਗਿਆ, ਪਾਸ਼, ਲਾਲ ਸਿੰਘ ਦਿਲ, ਦਰਸ਼ਨ ਖਟਕੜ ਅਤੇ ਵਰਿਆਮ ਸੰਧੂ ੧੯੭੧ ਦਾ ਇਕਰਾਰ ਹਨ।

ਇਹਨਾਂ ਵਿਚੋਂ ਪਹਿਲੇ ਤਿੰਨ ਤਾਂ ਕਵੀ ਸਨ- ਕੇਵਲ ਮੈਂ ਹੀ ਇਕੱਲਾ ਸੰਬੰਧਤ ਵਿਚਾਰਧਾਰਾ ਦੇ ਸਾਹਿਤਕ ਆਗੂਆਂ ਦੀਆਂ ਨਜ਼ਰਾਂ ਵਿੱਚ, ਕੁੱਝ 'ਨਵਾਂ ਕਰ ਸਕਣ ਵਾਲਾ' ਕਹਾਣੀਕਾਰ ਸਾਂ। ਇਹਨਾਂ ਹੀ ਦਿਨਾਂ ਵਿੱਚ ਮੈਨੂੰ ਹਰਭਜਨ

ਹਲਵਾਰਵੀ ਅਤੇ ਅਮਰਜੀਤ ਚੰਦਨ ਆ ਮਿਲੇ। ਉਹਨਾਂ ਦੀ ਸੋਚ ਮੁਤਾਬਕ ਮੈਂ ਉਹਨਾਂ ਦਾ ਸੰਗੀ-ਸਾਥੀ ਬਣਨ ਵਾਲਾ ਬੜਾ ਯੋਗ ਵਿਅਕਤੀ ਸਾਂ। ਹਲਵਾਰਵੀ ਉਸ ਵੇਲੇ ਨਕਸਲਬਾੜੀ ਲਹਿਰ ਨਾਲ ਸੰਬੰਧਤ ਰਾਜਸੀ ਪਰਚੇ 'ਲੋਕ-ਯੁੱਧ' ਦਾ ਸੰਪਾਦਕ ਅਤੇ ਪਾਰਟੀ ਦੀ ਸੂਬਾ ਕਮੇਟੀ ਦਾ ਮੈਂਬਰ ਸੀ ਪਰ ਉਹ ਅਮਰਜੀਤ ਚੰਦਨ ਨਾਲ ਮਿਲ ਕੇ 'ਸਾਹਿਤਕ ਫ਼ਰੰਟ' ਨੂੰ ਉਸਾਰਨ ਅਤੇ ਮਜ਼ਬੂਤ ਕਰਨ ਲਈ ਵੀ ਯੋਗਦਾਨ ਪਾ ਰਿਹਾ ਸੀ। ਚੰਦਨ ਨੂੰ ਮੈਂ ਪਹਿਲਾਂ ਵੀ ਇੱਕ ਦੋ ਮੀਟਿੰਗਾਂ ਵਿੱਚ ਵੇਖਿਆ ਅਤੇ ਮਿਲਿਆ ਹੋਇਆ ਸਾਂ। ਸਾਡੀ ਇਹ ਮਿਲਣੀ ਅੰਮ੍ਰਿਤਸਰ ਦੇ ਹਾਲ-ਬਾਜ਼ਾਰ ਦੇ ਬਾਹਰ ਕਿਸੇ ਚਾਹ ਦੀ ਦੁਕਾਨ ਉੱਤੇ ਹੋਈ। ਇਸ ਉਚੇਚੀ ਮਿਲਣੀ ਦਾ ਮਕਸਦ ਜ਼ਾਹਿਰ ਸੀ ਕਿ ਮੈਂ ਉਹਨਾਂ ਦੇ 'ਸੰਘਰਸ਼' ਵਿੱਚ ਉਹਨਾਂ ਦਾ ਸਾਥੀ ਬਣਾਂ!

ਉਹ ਦੋਵੇਂ ਉਸ ਤੋਂ ਬਾਅਦ ਮੇਰੇ ਕੋਲ ਮੇਰੇ ਪਿੰਡ ਵੀ ਆਉਣ ਲੱਗੇ। ਅਮਰਜੀਤ ਚੰਦਨ ਘੱਟ ਬੋਲਣ ਵਾਲਾ ਪਰ ਤਿੱਖੀ ਵਿਅੰਗਮਈ ਗੱਲ ਕਰ ਕੇ ਟੇਢੇ ਰੁਖ਼ ਮੁਸਕਰਾਉਂਦਾ; ਜਦ ਕਿ ਹਲਵਾਰਵੀ ਵਧੇਰੇ ਬੇਬਾਕ ਅਤੇ ਖੁੱਲ੍ਹ ਕੇ ਨਿਰਛਲ ਹਾਸਾ ਹੱਸਣ ਵਾਲਾ ਵਿਅਕਤੀ ਸੀ। ਦੋਵੇਂ ਹੀ ਉਸ ਵੇਲੇ ਅੰਡਰਗਰਾਊਂਡ ਸਨ। ਦੋਵਾਂ ਨਾਲ ਹੀ ਮੇਰੀ ਨੇੜਲੀ ਸਾਂਝ ਸੀ। ਦੋਵੇਂ ਹੀ ਮੈਨੂੰ ਪਿਆਰ ਕਰਦੇ। ਮੇਰੇ ਮਾਂ-ਪਿਓ ਉਹਨਾਂ ਨੂੰ ਆਪਣੇ ਪੁੱਤਰਾਂ ਵਾਂਗ ਰੱਖਦੇ। ਮੇਰੇ ਮਾਪਿਆਂ ਨੂੰ ਇਹ ਵੀ ਲੱਗਦਾ ਕਿ ਮਾਵਾਂ ਦੇ ਇਹ ਲਾਡਲੇ ਪੁੱਤ ਘਰ-ਘਾਟ ਛੱਡ ਕੇ, ਸਿਰ 'ਤੇ ਖੱਫਣ ਬੰਨ੍ਹ ਕੇ ਭਗਤ ਸਿੰਘ ਵਾਂਗ ਕੁਰਬਾਨ ਹੋਣ ਲਈ ਮੈਦਾਨ ਵਿੱਚ ਨਿੱਤਰੇ ਹੋਏ ਹਨ।

ਅਗਲੇ ਦਿਨਾਂ ਵਿੱਚ ਮੈਂ ਹਲਵਾਰਵੀ ਨਾਲ ਕੁੱਝ ਵਧੇਰੇ ਖੁੱਲ੍ਹ ਗਿਆ। ਉਹ ਮੇਰੇ ਲਈ ਭਾਰੇ-ਗੌਰੇ ਚਿਹਰੇ ਵਾਲਾ, ਗਿਣ-ਮਿੱਥ ਕੇ ਸੋਚ ਸੋਚ ਕੇ ਗੱਲ ਕਰਨ ਵਾਲਾ ਰਾਜਸੀ ਆਗੂ ਨਾ ਰਹਿ ਕੇ, ਅਪਣੱਤ-ਭਾਵ ਨਾਲ ਭਰਿਆ, ਸਰਲ ਸ਼ਖ਼ਸੀਅਤ ਵਾਲਾ ਮੋਹ-ਵੰਤਾ ਇਨਸਾਨ ਬਣ ਗਿਆ। ਕਹਿੰਦੇ ਹਨ ਜਦੋਂ ਤੁਸੀਂ ਕਿਸੇ ਨਾਲ ਪਿਆਰ ਅਤੇ ਲਿੰਗ-ਸੰਬੰਧਾਂ ਦੇ ਮੁਆਮਲੇ ਵਿੱਚ ਆਪਣੇ ਭੇਦ ਸਾਂਝੇ ਕਰਨ ਲੱਗ ਜਾਵੋ ਤਾਂ ਤੁਹਾਡੀ ਆਪਸ ਵਿਚਲੀ ਅਹੁਦੇ ਜਾਂ ਦਰਜੇ ਦੀ ਪਹਿਲ-ਦੂਜ ਖ਼ਤਮ ਹੋ ਜਾਂਦੀ ਹੈ ਅਤੇ ਤੁਸੀਂ ਇੱਕ ਦੂਜੇ ਨਾਲ ਬਰਾਬਰ ਦੀ ਧਿਰ ਵਜੋਂ ਵਿਚਰਨਾ ਸ਼ੁਰੂ ਕਰ ਦਿੰਦੇ ਹੋ। ਸਾਡੇ ਨਾਲ ਵੀ ਇੰਜ ਹੀ ਹੋਇਆ। ਇਸ ਵਿਸ਼ੇ ਉੱਤੇ ਸਾਡੇ ਕੋਲ ਭਾਵੇਂ ਬਹੁਤਾ ਕੁੱਝ ਦੱਸਣ-ਸੁਣਨ ਲਈ ਹੈ ਨਹੀਂ ਸੀ ਪਰ ਜਿੰਨਾਂ ਵੀ ਸੀ, ਉਹ ਅਸੀਂ ਇੱਕ ਦੂਜੇ ਨਾਲ ਸਾਂਝਾ ਕਰਨ ਲੱਗ ਪਏ। ਸਾਡੀ ਇਹ ਸਾਂਝ ਨਿਰੋਲ ਰਾਜਸੀ ਸਾਂਝ ਨਾ ਰਹਿ ਕੇ ਮਾਨਵੀ ਸਾਂਝ ਬਣ ਗਈ। ਪਰ ਰਾਜਸੀਪਣ ਇਸ ਵਿੱਚੋਂ ਗ਼ੈਰਹਾਜ਼ਰ ਨਹੀਂ ਸੀ। ਹਲਵਾਰਵੀ ਨੇ ਮੇਰਾ ਹੁਣ ਤੱਕ ਦਾ ਲਿਖਿਆ ਸਾਰਾ ਸਾਹਿਤ ਪੜ੍ਹਿਆ। ਮੇਰੇ ਚੰਗੇ ਲਿਖੇ ਦੀ ਪ੍ਰਸੰਸਾ ਕੀਤੀ ਅਤੇ ਕੱਚੀ ਲਿਖ਼ਤ ਉੱਤੇ ਅਸੀਂ ਦੋਹਵੇਂ ਰਲ ਕੇ ਹੱਸਦੇ ਵੀ। ਆਪਣੀ ਲਿਖ਼ਤ ਨੂੰ ਇੰਜ ਦੂਰੀ ਤੋਂ ਵੇਖ ਕੇ ਉਸ ਉੱਤੇ ਹੱਸ ਸਕਣਾ ਅਤੇ ਉਸਨੂੰ ਰੱਦ ਕਰ ਸਕਣਾ ਉਸ ਲੇਖਕ ਲਈ ਬਹੁਤ ਜ਼ਰੂਰੀ ਹੈ ਜੋ ਅੱਗੇ ਕੁੱਝ ਨਵਾਂ ਕਰਨਾ ਚਾਹੁੰਦਾ ਹੈ। ਮੈਂ ਕਿਉਂਕਿ ਇਸ ਸਮੇਂ ਕੁੱਝ ਨਵਾਂ, ਵੱਖਰਾ ਅਤੇ ਵਿਸ਼ੇਸ਼ ਲਿਖਣਾ ਅਤੇ ਦਿਸਣਾ ਚਾਹੁੰਦਾ ਸਾਂ, ਇਸ ਲਈ ਮੈਨੂੰ ਆਪਣੇ ਪੁਰਾਣੇ ਲਿਖੇ ਤੋਂ ਇੱਕ ਦਮ ਨਾਤਾ ਤੋੜਨ ਦੀ ਲੋੜ ਵੀ ਮਹਿਸੂਸ ਹੋਈ। ਰੋਮਾਂਟਿਕ-ਇਨਕਲਾਬੀ ਤੇ ਸੁਧਾਰਵਾਦੀ ਰੰਗ ਤਾਂ ਭਾਵੇਂ ਮੇਰੀਆਂ ਪਹਿਲਾਂ ਲਿਖੀਆਂ ਕਹਾਣੀਆਂ ਵਿੱਚ ਵੀ ਸੀ ਤਦ ਵੀ ਉਹਨਾਂ ਵਿਚੋਂ ਕੁੱਝ ਕਹਾਣੀਆਂ ਮਨੋਵਿਗਿਆਨਕ ਰੰਗਣ ਵਾਲੀਆਂ ਯਥਾਰਥਕ ਤੇ ਕਲਾਤਮਕ ਕਹਾਣੀਆਂ ਵੀ ਸਨ। ਪਰ ਹੁਣ ਸਿਆਸੀ ਵਿਚਾਰਧਾਰਾ ਨਾਲ ਪ੍ਰਤੀਬੱਧ ਹੋ ਕੇ ਨਿਸਚਿਤ ਸਿਆਸੀ ਮਕਸਦ ਦੀ ਪੂਰਤੀ ਲਈ ਲਿਖਣਾ ਮੇਰਾ ਉਦੇਸ਼ ਹੋ ਗਿਆ। ਜੀਵਨ ਦੇ ਵਿਭਿੰਨ ਰੰਗਾਂ ਨੂੰ ਪੜ੍ਹਨ ਤੇ ਪਛਾਨਣ ਵਾਲੀ ਸਾਹਿਤਕ ਨਜ਼ਰ ਨੂੰ ਮੈਂ 'ਲਾਲ ਰੰਗ' ਵਾਲੀਆਂ ਐਨਕਾਂ ਲਾ ਕੇ ਓਹਲੇ ਵਿੱਚ ਕਰ ਲਿਆ। ਮੈਨੂੰ ਕੇਵਲ ਤੇ ਕੇਵਲ ਇੱਕ ਰੰਗ ਹੀ ਦਿਖਾਈ ਦੇਣ ਲੱਗਾ। ਲੱਗਦਾ, ਦੂਜੇ ਰੰਗਾਂ ਨਾਲ ਖੇਡਣਾ ਝੱਖ ਮਾਰਨ ਬਰਾਬਰ ਹੈ।

ਹੁਣ ਤੱਕ ਦਾ ਮੇਰਾ ਜੋ ਕੁੱਝ ਵੀ ਛਪਿਆ ਸੀ ਉਹ ਸਾਰਾ ਹੀ ਆਪਣੀ ਮਾਂ ਨੂੰ ਚੁੱਲ੍ਹੇ ਵਿੱਚ ਅੱਗ ਬਾਲਣ ਲਈ ਦੇ ਦਿੱਤਾ। ਹੁਣ ਮੈਂ ਬੀਤੇ ਦੀਆਂ ਲਿਖ਼ਤਾਂ ਤੋਂ ਸੁਰਖ਼ਰੂ ਹੋ ਗਿਆ ਸਾਂ। ਇਹੋ ਹੀ ਕਾਰਨ ਸੀ ਕਿ ਜਦੋਂ ਮੈਨੂੰ ਆਖਿਆ ਗਿਆ ਕਿ ਪਹਿਲਾ ਕਹਾਣੀ-ਸੰਗ੍ਰਹਿ ਛਪਵਾਉਣ ਲਈ ਆਪਣੀਆਂ ਚੋਣਵੀਆਂ ਕਹਾਣੀਆਂ ਦਾ ਖਰੜਾ ਤਿਆਰ ਕਰਾਂ ਤਾਂ ਮੈਨੂੰ ਮਸਾਂ ਦਸ ਕਹਾਣੀਆਂ ਲੱਭ ਸਕੀਆਂ, ਜਿਹੜੀਆਂ ਮੁਸ਼ਕਿਲ ਨਾਲ ਕਿਤਾਬ ਦੇ ਅੱਸੀ ਕੁ ਪੰਨਿਆਂ ਤੱਕ ਹੀ ਫ਼ੈਲ ਸਕੀਆਂ। ੧੯੭੧ ਵਿੱਚ ਛਪੇ ਇਸ ਸੰਗ੍ਰਹਿ 'ਲੋਹੇ ਦੇ ਹੱਥ' ਨੂੰ ਛਪਾਉਣ ਦਾ ਸਾਰਾ ਉੱਦਮ ਅਮਰਜੀਤ ਚੰਦਨ ਨੇ ਕੀਤਾ। ਇਸਤੋਂ ਕੁੱਝ ਚਿਰ ਪਹਿਲਾਂ ਨਾਟਕਕਾਰ ਗੁਰਸ਼ਰਨ ਸਿੰਘ ਨਵੇਂ ਸਥਾਪਤ ਕੀਤੇ ਪ੍ਰਕਾਸ਼ਨ-ਘਰ 'ਬਲਰਾਜ ਸਾਹਨੀ ਪੁਸਤਕਾਲਾ' ਵੱਲੋਂ ਪਾਸ਼ ਅਤੇ ਸੰਤ ਸੰਧੂ ਦੇ ਕਾਵਿ-ਸੰਗ੍ਰਹਿ 'ਲੋਹ-ਕਥਾ' ਅਤੇ 'ਸੀਸ ਤਲੀ' 'ਤੇ ਛਾਪ ਚੁੱਕਾ ਸੀ। ਮੇਰਾ ਕਹਾਣੀ-ਸੰਗ੍ਰਹਿ ਵੀ ਗੁਰਸ਼ਰਨ ਸਿੰਘ ਵੱਲੋਂ ਹੀ ਛਾਪਿਆ ਗਿਆ ਪਰ ਇਸ ਉੱਤੇ ਸੁਰੇਂਦਰ ਹੇਮਜਯੋਤੀ ਨਾਲ ਸੰਬੰਧਤ 'ਦੇਵਦੂਤ ਪਬਲਿਸ਼ਰਜ਼, ਲੁਧਿਆਣਾ' ਦਾ ਨਾਮ ਪ੍ਰਕਾਸ਼ਕ ਵਜੋਂ ਛਾਪਿਆ ਗਿਆ।

ਕਿਤਾਬ ਛਪ ਗਈ ਤਾਂ ਗੁਰਸ਼ਰਨ ਸਿੰਘ ਨੇ ਮੁਖ਼ਤਾਰ ਗਿੱਲ ਦੇ ਹੱਥ ਇਸਦੀਆਂ ਸੌ ਕਾਪੀਆਂ ਮੈਨੂੰ ਭੇਜੀਆਂ।

ਇਸ ਵਿੱਚ ਪੱਛਮੀ ਨਿੱਕੀ ਕਹਾਣੀ ਦੇ ਅਕਾਦਮਿਕ ਬੰਧੇਜ ਅਨੁਸਾਰ ਨਿੱਕੇ ਆਕਾਰ ਦੀਆਂ ਕਹਾਣੀਆਂ ਸ਼ਾਮਲ ਸਨ। ਇਹਨਾਂ ਕਹਾਣੀਆਂ ਵਿੱਚ ਆਰਥਕ ਕਾਣੀ-ਵੰਡ ਅਤੇ ਗ਼ਰੀਬੀ ਦਾ ਸੰਤਾਪ, ਪ੍ਰਾਪਤ ਆਜ਼ਾਦੀ ਦਾ ਖੋਖਲਾਪਣ, ਸਥਾਪਤ ਤਾਕਤਾਂ ਦਾ ਜਬਰ-ਜ਼ੁਲਮ ਵੀ ਸੀ ਅਤੇ ਇਸ ਜ਼ਾਲਮ ਅਤੇ ਜਾਬਰ ਨਿਜ਼ਾਮ ਨੂੰ ਤਬਦੀਲ ਕਰਨ ਦੀ ਵੰਗਾਰ ਸੀ। 'ਜੇਬ ਕਤਰੇ' ਅਤੇ 'ਲੋਹੇ ਦੇ ਹੱਥ' ਵਿੱਚ ਤਾਂ ਇਸ ਸਥਾਪਤ ਨਜ਼ਾਮ ਨੂੰ ਤਬਦੀਲ ਕਰਨ ਹਿਤ ਅੰਧ-ਵਿਸ਼ਵਾਸ ਤਿਆਗ ਕੇ ਵਿਗਿਆਨਕ ਸੋਚ ਦੇ ਲੜ ਲੱਗਣ, ਹਥਿਆਰਬੰਦ ਹੋ ਕੇ ਸੰਘਰਸ਼ ਕਰਨ ਅਤੇ ਆਪਣੇ ਨਿਸ਼ਾਨੇ ਲਈ ਕੁਰਬਾਨ ਹੋ ਜਾਣ ਦਾ ਸਾਹਿਤਕ ਸੱਦਾ ਵੀ ਦਿੱਤਾ ਗਿਆ ਸੀ। ਇਸ ਘੋਲ ਨੂੰ ਪੰਜਾਬ ਦੇ ਗੌਰਵਮਈ ਇਤਿਹਾਸਕ-ਸੰਘਰਸ਼ ਨਾਲ ਜੋੜ ਕੇ ਵੇਖਣ ਦਾ ਯਤਨ ਵੀ ਇਹਨਾਂ ਕਹਾਣੀਆਂ ਵਿੱਚੋਂ ਨਜ਼ਰ ਆਉਂਦਾ ਸੀ।

ਇਸ ਪੁਸਤਕ ਵਿਚਲੀਆਂ ਬਹੁਤੀਆਂ ਕਹਾਣੀਆਂ ਤਾਂ ਪਹਿਲਾਂ ਹੀ 'ਹੇਮ-ਜਯੋਤੀ', 'ਆਰਸੀ' ਅਤੇ 'ਪ੍ਰੀਤ-ਲੜੀ' ਆਦਿ ਵਿੱਚ ਛਪ ਕੇ ਪ੍ਰਸੰਸਾ ਹਾਸਲ ਕਰ ਚੁੱਕੀਆਂ ਸਨ ਪਰ ਕਿਤਾਬੀ ਰੂਪ ਵਿੱਚ ਛਪ ਕੇ ਆਉਣ ਉੱਤੇ ਇਹ ਪਾਠਕਾਂ ਦੇ ਵੱਡੇ ਦਾਇਰੇ ਤੱਕ ਪੁੱਜ ਗਈਆਂ ਅਤੇ ਪ੍ਰਸੰਸਾ ਦੀਆਂ ਪਾਤਰ ਬਣੀਆਂ। ਖ਼ਾਸ ਤੌਰ ਉੱਤੇ ਕਾਲਜ ਦੇ ਵਿਦਿਆਰਥੀਆਂ ਵੱਲੋਂ ਪਾਸ਼ ਦੀ 'ਲੋਹ ਕਥਾ', ਸੰਤ ਸੰਧੂ ਦੀ 'ਸੀਸ ਤਲੀ 'ਤੇ ਅਤੇ ਮੇਰੀ ਪੁਸਤਕ 'ਲੋਹੇ ਦੇ ਹੱਥ' ਉਚੇਚ ਨਾਲ ਖ਼ਰੀਦੀਆਂ ਅਤੇ ਪੜ੍ਹੀਆਂ ਜਾਣ ਲੱਗੀਆਂ। ਕੁੱਝ ਨਵੇਂ ਛਪਦੇ ਪਰਚਿਆਂ ਵਿੱਚ ਇਹ ਕਹਾਣੀਆਂ ਪੁਨਰ-ਪ੍ਰਕਾਸ਼ਿਤ ਵੀ ਹੋਈਆਂ। ਵੱਖ-ਵੱਖ ਕਾਲਜ-ਮੈਗਜ਼ੀਨਾਂ ਵਿੱਚ ਇਹਨਾਂ ਵਿੱਚੋਂ ਬਹੁਤੀਆਂ ਕਹਾਣੀਆਂ ਵਿਦਿਆਰਥੀਆਂ ਵੱਲੋਂ ਆਪਣੇ ਨਾਵਾਂ ਉੱਤੇ ਛਪਾਈਆਂ ਹੋਈਆਂ ਮੈਂ ਆਪ ਵੇਖੀਆਂ। ਸਾਡੇ ਪਿੰਡ ਲਾਗਲੇ ਕਾਲਜ ਬੀੜ ਬਾਬਾ ਬੁੱਢਾ ਸਾਹਿਬ ਵਿਖੇ ਦਸੰਬਰ ੧੯੭੧ ਵਿੱਚ ਸੁਰਜੀਤ ਪਾਤਰ ਤੇ ਜੋਗਿੰਦਰ ਕੈਰੋਂ ਵੱਲੋਂ ਕਰਵਾਏ ਗਏ ਕਵੀ-ਦਰਬਾਰ ਵਿੱਚ ਹਿੱਸਾ ਲੈਣ ਗਿਆ ਤਾਂ ਵੇਖਿਆ ਕਿ ਕੰਧਾਂ ਉੱਤੇ ਕਾਲੇ ਪੇਂਟ ਨਾਲ ਮੋਟੇ ਅੱਖਰਾਂ ਵਿੱਚ ਲਿਖਿਆ ਹੋਇਆ ਸੀ, 'ਲੋਹੇ ਦੇ ਹੱਥ' ਕਿਤਾਬ ਮਾਰਕੀਟ ਵਿੱਚ ਆ ਗਈ ਹੈ, 'ਲੋਹੇ ਦੇ ਹੱਥ' ਪੜ੍ਹੋ, ਆਦਿ।

ਰਾਮ ਸਰੂਪ ਅਣਖੀ ਨੇ ਇਸ ਕਹਾਣੀ-ਸੰਗ੍ਰਹਿ ਬਾਰੇ ਅਜੀਤ ਅਖ਼ਬਾਰ ਵਿਚਾਂ ਇੱਕ ਕਾਲਮ ਵਿੱਚ ਲਿਖਿਆ ਸੀ ਕਿ ਜੇ ਇਸ ਵਕਤ ਤੱਕ ਛਪੇ ਸਾਰੇ ਕਹਾਣੀ-ਸੰਗ੍ਰਹਿ ਤੱਕੜੀ ਦੇ ਇੱਕ ਪੱਲੜੇ ਵਿੱਚ ਰੱਖ ਦਿੱਤੇ ਜਾਣ ਤੇ ਦੂਜੇ ਪਲੜੇ ਵਿੱਚ 'ਲੋਹੇ ਦੇ ਹੱਥ' ਨਿੱਕੀ ਜਿਹੀ ਪੁਸਤਕ ਰੱਖ ਦਿੱਤੀ ਜਾਵੇ ਤਾਂ 'ਲੋਹੇ ਦੇ ਹੱਥ' ਵਾਲਾ ਪਲੜਾ ਭਾਰੀ ਹੋਵੇਗਾ।

'ਤੀਸਰੀ ਅੱਖ' ਨਾਮ ਦੇ ਕਾਲਮ ਹੇਠ 'ਸਰਦਲ' ਦੇ ਅਕਤੂਬਰ ੧੯੭੨ ਦੇ ਅੰਕ ਵਿੱਚ ਗੁਰਸ਼ਰਨ ਸਿੰਘ ਨੇ ਲਿਖਿਆ, 'ਲੋਹੇ ਦੇ ਹੱਥ' ਸੰਗ੍ਰਹਿ ਦੀ ਇੱਕ ਇੱਕ ਕਹਾਣੀ, 'ਕਾਲੀ ਧੁੱਪ', 'ਨੰਗਾ ਸੂਰਜ', 'ਸਾਂਝ', 'ਪੁੱਛਣਾ', 'ਅੱਖਾਂ ਵਿੱਚ ਮਰ ਗਈ ਖ਼ੁਸ਼ੀ', 'ਦੁਖਾਂਤ ਦਾ ਸਫ਼ਰ', 'ਰਾਖਾ', 'ਅਨੋਖਾ ਰਾਹੀ', 'ਜੇਬ ਕਤਰੇ', 'ਲੋਹੇ ਦੇ ਹੱਥ', ਸੰਘਰਸ਼ਸ਼ੀਲ-ਸਾਹਿਤ ਦੇ ਮਿਥੇ ਹੋਏ ਟੀਚੇ 'ਤੇ ਪੂਰੀ ਉੱਤਰਦੀ ਹੈ। - 'ਲੋਹੇ ਦੇ ਹੱਥ' ਸੰਗ੍ਰਹਿ ਦੀਆਂ ਇਹ ਕਹਾਣੀਆਂ ਕਹਾਣੀ ਕਲਾ ਦੀ ਹਰ ਪਰਖ਼ ਤੇ ਪੂਰਾ ਉੱਤਰਦੀਆਂ ਹਨ ਅਤੇ ਆਮ ਕਹੇ ਗਏ ਇਸ ਕਥਨ ਨੂੰ ਕਿ ਨਵੇਂ ਲੇਖਕਾਂ ਵਿੱਚ ਸਾਧਨਾ ਦੀ ਘਾਟ ਹੈ, ਝੁਠਲਾਉਂਦੀਆਂ ਹਨ। ਇਸ ਲੇਖਕ ਕੋਲੋਂ ਇਹ ਉਮੀਦ ਕੀਤੀ ਜਾ ਸਕਦੀ ਹੈ ਕਿ ਉਹ ਆਪਣੇ ਰਾਹ 'ਤੇ ਚੱਲਦਾ ਹੋਇਆ ਸੰਜੀਦਾ ਸਾਹਿਤ ਸਿਰਜ ਸਕੇਗਾ।

ਨੌਜਵਾਨ ਵਰਗ ਤੇ ਤਬਦੀਲੀ ਦੀ ਖ਼ਾਹਸ਼ ਰੱਖਣ ਵਾਲੇ ਲੇਖਕਾਂ ਵਿੱਚ ਇਸ ਕਹਾਣੀ-ਸੰਗ੍ਰਹਿ ਨੇ ਮੈਨੂੰ ਉਚੇਚੀ ਪਛਾਣ ਅਤੇ ਪ੍ਰਸਿੱਧੀ ਦਿੱਤੀ। ਪਰ ਕੁੱਝ ਹੋਰ ਹਲਕਿਆਂ ਵੱਲੋਂ 'ਵਿਚਾਰਾਂ ਸਦਕਾ ਕਲਾ ਨੂੰ ਕੁਰਬਾਨ ਕਰਨ' ਦੇ ਮੇਰੇ ਸਾਹਿਤਕ ਵਤੀਰੇ ਦੀ ਆਲੋਚਨਾ ਵੀ ਹੋਈ। ਉਹਨਾਂ ਲੇਖਕਾਂ-ਆਲੋਚਕਾਂ ਵੱਲੋਂ ਲੋਕ-ਪੀੜ ਨੂੰ ਸੁਹਿਰਦਤਾ ਨਾਲ ਅਨੁਭਵ ਕਰ ਕੇ ਲਿਖੀਆਂ ਗਈਆਂ ਇਹਨਾਂ ਕਹਾਣੀਆਂ ਦੀ ਦਿਸ਼ਾ ਨੂੰ ਤਾਂ ਸਲਾਹੁਣਯੋਗ ਆਖਿਆ ਗਿਆ ਪਰ ਨਾਲ ਹੀ ਇਹ ਵੀ ਕਿਹਾ ਕਿ ਮੈਨੂੰ ਭਵਿੱਖ ਵਿੱਚ ਵਧੇਰੇ ਸਫ਼ਲ ਅਤੇ ਪ੍ਰਭਾਵਸ਼ਾਲੀ ਕਹਾਣੀਆਂ ਸਿਰਜਣ ਲਈ 'ਅਸੁਭਾਵਕਤਾ ਅਤੇ ਉਪਭਾਵਕਤਾ' ਤੋਂ ਛੁਟਕਾਰਾ ਪਾਉਣਾ ਪਵੇਗਾ। ਮੇਰੀਆਂ ਕਹਾਣੀਆਂ ਵਿੱਚ 'ਬਲਵਾਨ ਸਮਾਜਕ ਚੇਤਨਾ' ਦੀ ਪ੍ਰਸੰਸਾ ਕਰਦਿਆਂ ਇਸ ਵਿਚਲੇ 'ਭਾਸ਼ਣਕਾਰੀ ਅਤੇ ਨਾਅਰੇਬਾਜ਼ੀ ਵਾਲੇ ਅੰਸ਼' ਨੂੰ ਤਿਆਗਣ ਦੀ ਸਲਾਹ ਵੀ ਦਿੱਤੀ ਗਈ। ਪ੍ਰੇਮ ਪ੍ਰਕਾਸ਼ ਨੇ 'ਨਵੀਂ ਸੂਝ' ਵਾਲੀਆਂ ਅਤੇ 'ਨਵੇਂ ਲੇਖਕਾਂ ਨੂੰ ਨਵਾਂ ਰਾਹ ਦੱਸਣ ਵਾਲੀਆਂ' ਇਹਨਾਂ ਕਹਾਣੀਆਂ ਦੀ ਪ੍ਰਸੰਸਾ ਵੀ ਕੀਤੀ ਪਰ ਨਾਲ ਹੀ ਮੈਨੂੰ ਸੇਖੋਂ, ਵਿਰਕ, ਧੀਰ ਵਾਲੀ ਪ੍ਰੰਪਰਾ ਅਨੁਸਾਰ 'ਪੁਰਾਣੇ ਨੁਸਖ਼ਿਆਂ ਨੂੰ ਵਰਤਣ ਵਾਲਾ ਕਹਾਣੀਕਾਰ' ਵੀ ਆਖਿਆ। ਈਸ਼ਰ ਸਿੰਘ ਅਟਾਰੀ ਨੇ ਲਿਖਿਆ: 'ਕਾਲੀ ਧੁੱਪ', 'ਸਾਂਝ' ਅਤੇ 'ਰਾਖਾ' ਵਰਗੀਆਂ ਸੁੰਦਰ ਕਹਾਣੀਆਂ ਲਿਖਣ ਵਾਲਾ ਸੰਧੂ, 'ਲੋਹੇ ਦੇ ਹੱਥ' ਵਰਗੀ ਨਿਪਟ ਪ੍ਰਚਾਰ ਵਾਲੀ ਅਤੇ ਨਾਅਰੇ-ਬਾਜ਼ੀ ਵਾਲੀ ਕਹਾਣੀ ਤੱਕ ਪੁੱਜ ਕੇ ਕਲਾ ਦੇ ਤਰਾਜ਼ੂ ਉੱਤੇ ਜਿੰਨਾ ਨੀਵਾਂ ਗਿਆ ਹੈ, 'ਕਲਾ ਪ੍ਰਚਾਰ ਲਈ' ਦੇ ਉਦੇਸ਼ ਵਿੱਚ ਓਨਾ ਹੀ ਉੱਚਾ ਉੱਠ ਗਿਆ ਹੈ। (ਚਲਦਾ---)

# ...ਜਿਵੇਂ ਅਗਲੀਆਂ ਸੰਗਤਾਂ ਤਾਰੀਆਂ ਨੇ !

—ਗੁਰਬਚਨ ਸਿੰਘ ਭੁੱਲਰ

ਪਿਛਲੇ ਅੰਕ ਵਿਚ ਛਪੇ ਮੇਰੇ ਲੇਖ ਦੇ ਸੰਬੰਧ ਵਿਚ ਕੁਛ ਗੱਲਾਂ ਅਜਿਹੀਆਂ ਵਾਪਰੀਆਂ ਜੋ ਪਾਠਕਾਂ ਨਾਲ ਸਾਂਝੀਆਂ ਕਰਨੀਆਂ ਠੀਕ ਰਹਿਣਗੀਆਂ।

ਮੈਨੂੰ ਆਪਣੇ ਅਨੇਕਾਂ-ਅਨੇਕ ਪਾਠਕਾਂ ਦਾ ਸਦਾ ਹੀ ਬਹੁਤ ਸਨੇਹ ਮਿਲਿਆ ਹੈ ਤਾਂ ਵੀ ਇਹ ਚਾਨਣ ਨਹੀਂ ਸੀ ਕਿ ਇਹ ਪਾਠਕ-ਸਮੂਹ ਏਨਾਂ ਵੰਨਸੁਵੰਨਾ ਅਤੇ ਏਨਾਂ ਜਾਗਰਿਤ ਹੈ। ਇਹ ਪਤਾ ਲੇਖ ਦੇ ਹੁੰਗਾਰੇ ਵਜੋਂ ਆਏ ਗਿਣਤੀਉਂ ਬਾਹਰੇ ਫ਼ੋਨਾਂ ਤੋਂ ਲੱਗਿਆ। ਜਦੋਂ ਕੋਈ ਫ਼ੋਨ ਆਉਂਦਾ, ਮੈਂ ਪੁਛਦਾ, ਕਿਥੋਂ ਬੋਲ ਰਹੇ ਹੋ, ਕੀ ਕਰਦੇ ਹੋ? ਪ੍ਰਤਿਕਰਮ ਦੇਣ ਵਾਲੇ ਦੇਸੀ-ਪਰਦੇਸੀ ਪਾਠਕਾਂ ਵਿਚ ਜੀਵਨ ਦੇ ਅਨੇਕ ਖੇਤਰਾਂ ਨਾਲ ਸੰਬੰਧਿਤ ਲੋਕ ਸ਼ਾਮਲ ਸਨ। ਸਭ ਤੋਂ ਦਿਲਚਸਪ ਫ਼ੋਨ ਇਕ ਮਾਈ ਦਾ ਸੀ,"ਭਾਈ, ਮੈਂ ਬਾਦਲ ਪਿੰਡ ਤੋਂ ਬੋਲਦੀ ਆਂ, ਅੱਸੀ ਸਾਲ ਉਮਰ ਹੈ ਮੇਰੀ। ਬਹੁਤ ਚੰਗਾ ਲੱਗਿਆ ਤੇਰਾ ਲਿਖਿਆ "ਮੈਂ ਹੱਸਿਆ, ਬੀਬੀ, ਜੇ ਤੁਸੀਂ ਬਾਦਲ ਪਿੰਡ ਤੋਂ ਹੋਂ, ਸਾਡਾ ਕਿੱਲਾ ਹੀ ਦੁਆ ਦਿਉ! ਮਾਈ ਹੱਸੀ, ਵੇ ਵੀਰਾ, ਥੋਨੂੰ ਤਾਂ ਫੇਰ ਕੁਛ ਦੁਆਈਏ ਜੇ ਪਹਿਲਾਂ ਸਾਡੇ ਨਾਲ ਕੀਤੇ ਕਰਾਰਾਂ ਦਾ ਕੁਛ ਬਣੇ! ਸਭ ਤੋਂ ਬਹੁਤਾ ਹਾਸਾ ਇਕ ਪਟਵਾਰੀ ਸਾਹਿਬ ਦੇ ਫ਼ੋਨ ਤੋਂ ਆਇਆ,"ਭੁੱਲਰ ਸਾਹਿਬ, ਤੁਸੀਂ ਕਿੱਲਾ ਪਾਸ ਕਰਵਾ ਲਵੋ, ਮੇਰਾ ਵਾਅਦਾ ਰਿਹਾ, ਸਭਾ ਦੇ ਨਾਂ ਪਲਾਟ ਚੜ੍ਹਨ ਤੱਕ ਦਾ ਸਾਰਾ ਕੰਮ ਸਾਡੇ ਮੁਹਾਲੀ ਵਾਲੇ ਸਾਥੀ ਸਾਡੇ ਮਹਿਕਮੇ ਦਾ ਅਸੂਲ ਤੋੜ ਕੇ ਤੁਹਾਥੋਂ ਇਕ ਵੀ ਪੈਸਾ ਰਿਸ਼ਵਤ ਲਏ ਬਿਨਾਂ ਫ਼ਟਾਫ਼ਟ ਕਰ ਦੇਣਗੇ!"

ਇਕ ਬੜੀ ਵਚਿੱਤਰ ਤੇ ਦਿਲਚਸਪ ਗੱਲ ਇਹ ਹੈ ਕਿ ਇਹਨਾਂ ਸਾਰੇ ਫ਼ੋਨਾਂ ਵਿਚ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਕਿਸੇ ਅਹੁਦੇਦਾਰ ਜਾਂ ਕਾਰਜਕਾਰੀ ਮੈਂਬਰ ਦਾ ਇਕ ਵੀ ਫ਼ੋਨ ਨਹੀਂ ਆਇਆ। ਜਿੰਨਾ ਚਿਰ ਧੀਰ ਜੀ ਜਿਉਂਦੇ ਰਹੇ, ਸਰਕਾਰ ਦਾ ਕੁੰਡਾ ਖੜਕਾਉਂਦੇ ਰਹੇ, ਹੁਣ ਆਬਦੀ ਹਿੱਕ ਤੋਂ ਬੇਰ ਚੁੱਕ ਕੇ ਆਬਦੇ ਹੀ ਮੂੰਹ ਵਿਚ ਪਾ ਸਕਣ ਵਾਲਾ ਹਿੰਮਤੀ ਕਿਥੋਂ ਲੱਭੀਏ! ਸੂਣ ਵਾਲੀਆਂ ਦੋ ਮੱਝਾਂ ਦੇ ਮਾਲਕਾਂ ਨੂੰ ਇਕੱਠਿਆਂ ਰਾਤ ਕੱਟਣੀ ਪੈ ਗਈ। ਇਕ ਸੌਂ ਗਿਆ, ਦੂਜਾ ਜਾਗਦਾ ਰਿਹਾ। ਜਾਗਦੇ ਦੀ ਮੱਝ ਨੇ ਕੱਟਾ ਦੇ ਦਿੱਤਾ, ਸੁੱਤੇ ਦੀ ਮੱਝ ਨੇ ਕੱਟੀ। ਜਾਗਦੇ ਨੇ ਅਦਲਾ-ਬਦਲੀ ਕਰ ਦਿੱਤੀ। ਸੁੱਤੇ ਨੇ ਜਾਗ ਕੇ ਜਦੋਂ ਹੈਰਾਨੀ-ਪਰੇਸ਼ਾਨੀ ਜਿਹੀ ਪਰਗਟਾਈ, ਗ਼ੈਬੀ ਆਵਾਜ਼ ਆਈ, ਜਾਗਦਿਆਂ ਦੀਆਂ ਕੱਟੀਆਂ ਤੇ ਸੁੱਤਿਆਂ ਦੇ ਕੱਟੇ ਹੀ ਹੁੰਦੇ ਹਨ ਭਾਈ! ਜਾਗਦੇ ਹੋਣ ਕਰਕੇ



ਕ੍ਰਿਕਟਰ, ਐਕਟਰ ਤੇ ਸਾਧ-ਸੰਤ ਕਰੋੜਾਂ ਰੁਪਏ ਤੇ ਵੀਹਾਂ ਕਿੱਲੇ ਭੋਇ ਲੈ ਜਾਂਦੇ ਹਨ, ਲੇਖਕਾਂ ਦੇ ਆਗੂ ਨੀਂਦ ਦੀਆਂ ਮੌਜਾਂ ਮਾਣਦੇ ਹਨ। ਜਦੋਂ ਦਰਬਾਰ ਸਾਹਿਬ ਵਿਚ ਮੱਸੇ ਰੰਘੜ ਦੀਆਂ ਆਪਹੁਦਰੀਆਂ ਤੋਂ ਦੁਖੀ ਸਿੱਖ ਤਲਵੰਡੀ ਸਾਬੋ ਸਾਡੇ ਬਾਬਾ ਦੀਪ ਸਿੰਘ ਕੋਲ ਆ ਕੇ ਰੋਏ, ਉਹ ਕਹਿੰਦੇ, ਭਾਈ ਤੁਸੀਂ ਐਡੀ ਦੂਰ ਆਏ, ਓਥੇ ਹੀ ਜੂਝ ਮਰਨਾ ਸੀ; ਪਰ ਜੇ ਇਹ ਕੰਮ ਮੇਰੇ ਕਰਨ ਦਾ ਸਮਝਦੇ ਹੋ, ਚਲੋ ਮੈਂ ਹੀ ਚਲਦਾ ਹਾਂ। ਅੱਗੇ ਦਾ ਇਤਿਹਾਸ ਤੁਸੀਂ ਜਾਣਦੇ ਹੀ ਹੋ। ਜੇ ਸਭਾ ਸਮਝਦੀ ਹੈ, ਬਾਬਾ ਦੀਪ ਸਿੰਘ ਦੇ ਇਲਾਕੇ ਦਾ ਕੋਈ ਬੰਦਾ ਉਹਨਾਂ ਦੀ ਹਿੱਕ ਤੋਂ ਬੇਰ ਚੁੱਕ ਕੇ ਉਹਨਾਂ ਦੇ ਮੂੰਹ ਵਿਚ ਪਾਵੇ, ਉਹ ਮੈਂ ਆਪਣਾ ਫ਼ਰਜ਼ ਸਮਝਦਿਆਂ ਪਾ ਦਿੱਤਾ ਹੈ। ਹੁਣ ਕੋਹੜੀ ਟੱਬਰਾ, ਇਸ ਬੇਰ ਨੂੰ ਚਿੱਥ ਤਾਂ ਲਉ!

ਗੰਭੀਰ ਗੱਲ, ਜਿਸਦੀ ਪੰਜਾਬ ਦੇ ਸਾਰੇ ਸੋਚਵਾਨ ਲੋਕਾਂ ਨੂੰ ਚਿੰਤਾ ਹੋਣੀ ਚਾਹੀਦੀ ਹੈ, ਸਰਕਾਰ ਅਤੇ ਲੋਕਾਂ ਵਿਚਕਾਰਲੀ ਬੇਵਸਾਹੀ, ਬੇਇਤਬਾਰੀ ਹੈ। ਗ਼ਜ਼ਬ ਸਾਂਈਂ ਦਾ, ਇਕ ਵੀ ਬੰਦੇ ਨੇ ਇਹ ਨਹੀਂ ਆਖਿਆ ਕਿ ਦੇਰ-ਸਵੇਰ ਹੋ ਜਾਂਦੀ ਹੈ, ਸਭਾ ਨੂੰ ਪਲਾਟ ਮਿਲ ਜਾਵੇਗਾ। ਸਭ ਦਾ ਕਹਿਣਾ ਸੀ, ਗ਼ਲਤ ਆਸਾਂ ਲਾਈ ਬੈਠੇ ਹੋ। ਲੇਖਕਾਂ ਦੀ ਬੇਵਸੀ ਇਉਂ ਬੋਲਦੀ ਸੀ, ਆਪਾਂ ਨੂੰ ਤਾਂ ਪਹਿਲਾਂ ਵਾਂਗ ਹੀ ਪਰਧਾਨ ਜਾਂ ਸਕੱਤਰ ਦੇ ਘਰੋਂ ਕੰਮ ਚਲਾਉਣਾ ਪਊ। ਇਕ ਪਾਠਕ ਮੇਰੇ ਭੱਤੇ ਵਿਚੋਂ ਤੀਰ ਲੈ ਕੇ ਮੇਰੇ ਵੱਲ ਹੀ ਚਲਾਉਂਦਾ ਹੋਇਆ ਬੋਲਿਆ,"ਹੋ ਤਾਂ ਤੁਸੀਂ ਉਮਰ ਵਿਚ ਮੈਥੋਂ ਵੱਡੇ, ਮਾਫ਼ ਕਰਨਾ, ਸਰਕਾਰ ਤੋਂ ਪਲਾਟ ਦੀ ਉਡੀਕ ਵਿਚ ਮੁਰਲੀ ਉੱਤੇ ਕਾਹਨੂੰ ਬੈਠੇ ਹੋ! ਉੱਠ ਕੇ ਸੁਖ ਦਾ ਸਾਹ ਤੇ ਰੱਬ ਦਾ ਨਾਂ ਲਉ!" ਇਕ ਵੱਡੇ ਸਿੱਖ ਧਾਰਮਿਕ ਆਗੂ ਦਾ ਫ਼ੋਨ ਆਇਆ। ਨਾਂ ਸੁਣ ਕੇ ਮੈਂ ਸੋਚਿਆ, ਉਸੇ ਨਾਂ ਵਾਲਾ ਕੋਈ ਹੋਰ ਹੋਣਾ ਹੈ। ਪਰ ਉਹਨਾਂ ਵੱਲੋਂ ਆਪਣੇ ਨਾਂ ਨਾਲ ਬੋਲੇ ਗਏ ਸ਼ਬਦ ਭਾਈ ਨੇ ਮੈਨੂੰ ਦੁਬਿਧਾ ਵਿਚ ਪਾ ਦਿੱਤਾ। ਮੈਂ ਪੁੱਛਿਆ, ਉਹ ਵਾਲੇ ਭਾਈ ਫ਼ਲਾਣਾ ਸਿੰਘ ਜੀ? ਉਹ ਹੱਸੇ, ਹਾਂ ਜੀ, ਉਹ ਵਾਲੇ ਹੀ! ਉਹਨਾਂ ਨੇ ਲੰਮੀ-ਚੌੜੀ ਗੱਲਬਾਤ ਵਿਚ ਇਕ ਦਿਲਚਸਪ ਕਿੱਸਾ ਪੂਰੇ ਵਿਸਤਾਰ ਨਾਲ ਸੁਣਾਇਆ। ਸਾਰ-ਤੱਤ ਇਹ ਕਿ ਸਾਡੇ ਗੁਆਂਢੀਆਂ ਦੇ ਇਕ ਗਾਂ ਹੁੰਦੀ ਸੀ,

ਦੂਜੀਆਂ ਗਊਆਂ ਨਾਲੋਂ ਵੱਡਾ ਕੱਦ-ਕਾਠ, ਵੱਡੇ ਵੱਡੇ ਸਿੰਗ, ਦੂਰੋਂ ਦੇਖਣ ਨੂੰ ਨਗੌਰੀ ਬਲ੍ਹਦ ਜਾਪਦੀ, ਨਾ ਨਵੇਂ ਦੁੱਧ ਹੁੰਦੀ ਤੇ ਨਾ ਸੂੰਦੀ, ਪੂਰੀ ਚਰਿਤਰਵਾਨ..., ਮੈਂ ਸੋਚਿਆ, ਭਾਈ ਸਾਹਿਬ ਨੇ ਇਹ ਕੀ ਕਥਾ ਛੇੜ ਲਈ ਤੇ ਇਹਦਾ ਮੇਰੇ ਲੇਖ ਨਾਲ ਕੀ ਨਾਤਾ! ਪਰ ਉਹਨਾਂ ਦੇ ਇਕੋ ਵਾਕ ਨੇ ਸਾਰੀ ਗੱਲ ਸਾਫ਼ ਕਰ ਦਿੱਤੀ। ਕਹਿੰਦੇ, ਵਾਹਿਗੁਰੂ ਮਿਹਰ ਕਰੇ, ਤੁਸੀਂ ਸਰਕਾਰ ਰੂਪੀ ਓਸ ਗਾਂ ਤੋਂ ਦੁੱਧ ਭਾਲ ਰਹੇ ਹੋ।

ਅਸਲ ਗੱਲ ਇਹ ਹੈ ਕਿ ਬਿਚਾਰੇ ਸਾਧਾਰਨ ਭੋਲੇਭਾਲੇ ਲੋਕਾਂ ਦੀ ਗੱਲ ਤਾਂ ਛੱਡੋ, ਜਦੋਂ ਸਾਡੇ ਹਾਕਮ ਰਾਜਧਾਨੀ ਵਿਚ ਜੁੜੇ ਸੈਂਕੜੇ ਲੇਖਕਾਂ, ਪਾਠਕਾਂ ਤੇ ਹੋਰ ਬੁੱਧੀਮਾਨਾਂ ਸਾਹਮਣੇ ਉੱਚੇ ਮੰਚ ਤੋਂ ਕੀਤਾ ਵਾਅਦਾ ਦੇਰ-ਸਵੇਰ ਵੀ ਪੂਰਾ ਨਹੀਂ ਕਰਦੇ, ਸਾਨੂੰ ਇਸ ਬੇਵਿਸਾਹੀ, ਬੇਇਤਬਾਰੀ ਤੋਂ ਹੈਰਾਨ ਨਹੀਂ ਹੋਣਾ ਚਾਹੀਦਾ। ਇਹ ਬੇਵਿਸਾਹੀ ਓਦੋਂ ਹੋਰ ਵਧਦੀ ਹੈ ਜਦੋਂ ਕ੍ਰਿਕਟ ਵਾਂਗ ਹੀ ਡੇਰਿਆਂ-ਮੱਠਾਂ ਨੂੰ ਸਰਕਾਰੀ ਖ਼ਜ਼ਾਨੇ ਵਿਚੋਂ ਕਰੋੜਾਂ ਰੁਪਏ ਭੇਟ ਕੀਤੇ ਜਾਂਦੇ ਹਨ। ਹੋਰ ਤਾਂ ਹੋਰ, ਅਜੇ ਇਸੇ ਹਫ਼ਤੇ ਬਾਦਲ ਸਾਹਿਬ ਰਾਜਸਥਾਨ ਵਿਚ ਭੈਰੋਂ ਸਿੰਘ ਸ਼ੇਖ਼ਾਵਤ ਦੇ ਨਾਂ ਉੱਤੇ ਇਕ ਕਰੋੜ ਦੇ ਕੇ ਆਏ ਹਨ। ਬਠਿੰਡੇ ਤੋਂ ਜਿੰਨੇ ਵੀ ਫ਼ੋਨ ਆਏ, ਲਗਭਗ ਸਭ ਨੇ ਕਿਹਾ ਕਿ ਸਾਡੇ ਇਥੇ ਕਬੱਡੀ ਕੱਪ ਵੇਲੇ ਆਰੰਭਕ ਤੇ ਸਮਾਪਤੀ ਪਰੋਗਰਾਮਾਂ ਉੱਤੇ ਕਿਸੇ ਕੰਪਨੀ ਰਾਹੀਂ ਲੋਕਾਂ ਦੇ ਗਾੜ੍ਹੇ ਪਸੀਨੇ ਦੀ ਕਮਾਈ ਦੇ ਪੰਜ ਕਰੋੜ ਰੁਪਏ ਖਰਚ ਕਰ ਦਿੱਤੇ ਗਏ ਜਿਨਾਂ ਵਿਚੋਂ ਅੱਧੇ/ਸ਼ਾਹਰੁਖ ਖਾਂ ਨੂੰ ਕੁੱਲ ਉੱਨੀ ਮਿਟ ਲਈ ਅਧਨੰਗੀਆਂ ਕੁੜੀਆਂ ਨਾਲ ਨੱਚਣ ਸਦਕਾ ਦੇ ਦਿੱਤੇ ਗਏ ਲੇਖਕਾਂ ਦੀ ਗਿਣਤੀ ਜੇਠਾਂ ਵਿਚ ਹੁੰਦੀ ਹੈ, ਐਕਟਰਾਂ ਤੇ ਕ੍ਰਿਕਟਰਾਂ ਦੀ ਦਿਉਰਾਂ ਵਿਚ ਤੇ ਪੰਜਾਬੀ ਬੋਲੀਆਂ ਵਿਚ ਤਾਂ ਗੱਜਬੱਜ ਕੇ ਕਿਹਾ ਜਾਂਦਾ ਹੈ, ਜੇਠ ਨੂੰ ਲੱਸੀ ਨਹੀਂ ਦੇਣੀ, ਦਿਉਰ ਭਾਵੇਂ ਦੁੱਧ ਚੁੰਘ ਲਏ!

ਪੰਜਾਬੀ ਸਭਿਆਚਾਰ ਵਿਚ ਕੌਲ-ਕਰਾਰ ਦੀ ਬੜੀ ਮਹੱਤਤਾ ਸੀ। ਹਜ਼ਾਰਾਂ-ਲੱਖਾਂ ਦਾ ਦੇਣ-ਲੈਣ ਜ਼ਬਾਨ ਅਤੇ ਇਕਰਾਰ ਦੇ ਭਰੋਸੇ ਹੋ ਜਾਂਦਾ ਸੀ। (ਕਰੋੜ-ਅਰਬ ਓਦੋਂ ਹੁੰਦੇ ਹੀ ਨਹੀਂ ਸਨ; ਲੱਖ ਵੀ ਘੱਟ ਹੀ ਹੁੰਦੇ ਸਨ!) ਕੌਲ ਤੋਂ ਮੁੱਕਰੇ ਬੰਦੇ ਦੀ ਸਮਾਜ ਵਿਚ ਕੋਈ ਹੈਸੀਅਤ ਨਹੀਂ ਸੀ ਰਹਿੰਦੀ। ਖੇੜਿਆਂ ਦੇ ਲੜ ਲੱਗੀ ਹੀਰ ਨੂੰ ਰਾਂਝਾ ਸਭ ਤੋਂ ਕਾਟਵਾਂ-ਚੀਰਵਾਂ ਮਿਹਣਾ ਇਹੋ ਮਾਰਦਾ ਹੈ, ਕਰ ਕੇ ਕੌਲ ਜ਼ਬਾਨ ਦੇ ਹਾਰੀਉਂ ਨੀ!

ਇਕ ਵਾਰ ਤਾਂ ਮਨ ਨਿਰਾਸ ਹੋ ਗਿਆ ਜਾਂ ਕਹੋ, ਪਾਠਕਾਂ ਦੇ ਇਹਨਾਂ ਪ੍ਰਤਿਕਰਮਾਂ ਨੇ ਨਿਰਾਸ ਕਰ ਦਿੱਤਾ ਕਿ ਪਲਾਟ-ਪਲੂਟ ਦੀ ਝਾਕ ਨਾ ਰੱਖੋ। ਫੇਰ ਇਕ ਦਿਨ ਦੇ ਅਖ਼ਬਾਰ ਦੀ ਤਸਵੀਰ ਵਿਚ ਬਾਦਲ ਸਾਹਿਬ ਨੂੰ ਇਕ ਕਰੋੜ ਦਾ ਮੰਜੇ ਜਿੱਡਾ ਚੈੱਕ ਕ੍ਰਿਕਟਰ ਯੁਵਰਾਜ ਸਿੰਘ ਦੇ ਹਵਾਲੇ ਕਰਦਿਆਂ ਦੇਖਿਆ ਤਾਂ ਇਸ ਘੋਰ ਨਿਰਾਸਾ ਵਿਚ ਮੈਨੂੰ ਫੇਰ ਮਰਾਸੀ ਯਾਦ ਆ ਗਿਆ। ਬਿਚਾਰੇ ਦੀ ਟੈਰ ਮਰ ਗਈ ਤੇ ਪੈਰੀਂ ਤੁਰਨ ਦੀ ਆਦਤ ਨਹੀਂ ਸੀ। ਕਿਧਰੇ ਜਾਂਦਿਆਂ ਜਦੋਂ ਪਿੰਜਣੀਆਂ ਵਿਚ ਖੱਲੀਆਂ ਚੜ੍ਹਨ ਲੱਗੀਆਂ, ਉਹਨੇ ਅੱਖਾਂ ਬੰਦ ਕਰ ਕੇ ਤੇ ਦੋਵੇਂ ਹੱਥ ਉੱਚੇ ਚੁੱਕ ਕੇ ਦੁਆ ਕੀਤੀ, ਅੱਲਾ ਮੀਆਂ, ਘੋੜੀ ਬਖ਼ਸ਼; ਲਿੱਸੀ-ਮਾੜੀ ਹੀ ਸਹੀ, ਮੈਂ ਪ੍ਰਭਾਂ ਦੇ ਘਰਾਂ ਤੋਂ ਮੰਗ-ਤੰਗ ਕੇ ਤਕੜੀ ਕਰ ਲਊਂ। ਫੇਰ ਉਹਨੇ ਸਮਝੌਤੇਬਾਜ਼ੀ ਕੀਤੀ ਅਤੇ ਇਕ ਪੌੜੀ ਹੇਠਾਂ ਉੱਤਰ ਕੇ ਬੋਲਿਆ, ਚੱਲ ਅੱਲਾ, ਤੂੰ ਵੀ ਕੀ ਯਾਦ ਕਰੇਂਗਾ, ਘੋੜੀ ਨਹੀਂ ਤਾਂ ਬਛੇਰੀ ਹੀ ਸਹੀ, ਮੈਂ ਪਾਲ ਕੇ ਵੱਡੀ ਕਰ ਲਊਂ! ਏਨੇ ਨੂੰ ਪਿੱਛੋਂ ਘੋੜੀ-ਸਵਾਰ ਠਾਣੇਦਾਰ ਆ ਰਲਿਆ, ਪਿੱਛੇ ਪਿੱਛੇ ਕੁਛ ਦਿਨਾਂ ਦੀ ਬਛੇਰੀ। ਉਹਨੇ ਗਰੀਬੜਾ ਜਿਹਾ ਬੰਦਾ ਦੇਖ ਕੇ ਪਹਿਲਾਂ ਤਾਂ ਰੁਅਬ ਝਾੜਿਆ, ਦੇਖ ਤੁਰਦਾ ਕਿਵੇਂ ਐ ਜਿਵੇਂ ਪਿਉ ਦੇ ਸਹੁਰੀਂ ਚੱਲਿਆ ਹੋਵੇ; ਤੇ ਫੇਰ ਹੁਕਮ ਕੀਤਾ, ਐਹ ਬਛੇਰੀ ਚੁੱਕ ਉਇ, ਨਿਆਣੀ ਤੁਰ ਕੇ ਥੱਕ ਜਾਊ। ਮਰਾਸੀ ਪਹਿਲਾਂ ਹੀ ਗਰਮੀ ਨਾਲ ਅੱਕਲਕਾਨ ਤੇ ਥੱਕਿਆ-ਹਾਰਿਆ, ਉੱਤੋਂ ਬਛੇਰੀ ਮੋਢਿਆਂ ਉੱਤੇ ਚਾੜ੍ਹਨੀ ਪੈ ਗਈ। ਕਹਿੰਦਾ, ਵਾਹ ਉਇ ਪੁੱਠੀਆਂ ਸਮਝਣ ਵਾਲਿਆ ਰੱਬਾ, ਮੰਗੀ ਸੀ ਚੜ੍ਹਨ ਨੂੰ, ਭੇਜ ਦਿੱਤੀ ਚੁੱਕਣ ਨੂੰ! ਤਸਵੀਰ ਦੇਖ ਕੇ ਮੈਂ ਸੋਚਿਆ, ਸਰਕਾਰ ਨੂੰ ਪਲਾਟ ਚੇਤੇ ਕਰਵਾਇਆ ਸੀ ਸਾਡੇ ਹਵਾਲੇ ਕਰਨ ਨੂੰ, ਉਹਨੇ ਚੰਗਾ-ਚੇਤੇ-ਕਰਾਇਆ ਆਖਦਿਆਂ ਇੱਟਾਂ, ਸੀਮਿੰਟ ਤੇ ਸਰੀਏ ਸਮੇਤ ਇਕ ਕਰੋੜ ਵਿਚ ਵੇਚ ਕੇ ਚੈੱਕ ਯੁਵਰਾਜ ਸਿੰਘ ਦੇ ਹਵਾਲੇ ਕਰ ਦਿੱਤਾ! ਵਾਹ ਨੀ ਪੁੱਠੀਆਂ ਸਮਝਣ ਵਾਲੀਏ ਸਰਕਾਰੇ, ਪਲਾਟ ਯਾਦ ਕੀ ਕਰਵਾਇਆ, ਹੱਥੋਂ ਹੀ ਗੁਆ ਬੈਠੇ।

ਆਖ਼ਰ ਮੇਰੇ ਕਿਸਾਨ ਪਿਛੋਕੇ ਨੇ ਆਸ ਫੇਰ ਜਗਾ ਦਿੱਤੀ ਕਹਿੰਦੇ, ਕਿਸੇ ਗੱਲੋਂ ਕਰੋਧ ਵਿਚ ਆਏ ਦੇਵਤੇ ਨੇ ਧਰਤੀ ਨੂੰ ਸੋਕੇ ਦਾ ਸਰਾਫ ਦੇ ਕੇ ਉਹ ਬੰਸਰੀ ਅਲਮਾਰੀ ਵਿਚ ਸਾਂਭ ਦਿੱਤੀ ਜਿਸਨੂੰ ਬਜਾਇਆਂ ਮੀਂਹ ਪੈਂਦਾ ਸੀ। ਦੂਜੇ ਸਾਲ ਹੀ ਤਰਾਹੀ ਤਰਾਹੀ ਕਰਦੇ ਕਿਸਾਨ ਬੀ ਲਈ ਸਾਂਭ ਕੇ ਰੱਖੀ ਕਣਕ ਖਾਣ ਲੱਗੇ। ਇਕ ਕਿਸਾਨ ਨੇ ਅੱਧਾ ਬੀ ਪਿਛਲੇ ਸਾਲ ਬੀਜ ਕੇ ਗੁਆ ਲਿਆ ਸੀ, ਬਾਕੀ ਅੱਧਾ ਹੁਣ ਬੀਜਣ ਲਈ ਪਤਨੀ ਦੇ ਰੋਕਦਿਆਂ ਰੋਕਦਿਆਂ ਵੀ ਸੁੱਕੀ ਭੋਇੰ ਵਿਚ ਹਲ ਜਾ ਜੋੜਿਆ। ਸਭ ਲੋਕ ਉਹਨੂੰ ਮੂਰਖ ਆਖਣ ਲੱਗੇ। ਉਹ ਕਹਿੰਦਾ, ਮੇਰਾ ਧਰਮ ਹੈ ਬੀ ਪਾਉਣਾ, ਫ਼ਸਲ ਪੈਦਾ ਕਰਨਾ ਰੱਬ ਦਾ ਧਰਮ ਹੈ, ਉਹ ਆਪਣਾ ਧਰਮ ਨਿਭਾਉਂਦਾ ਹੈ ਕਿ ਨਹੀਂ, ਇਹ ਉਹ ਜਾਣੇ। ਉਧਰ ਇਕ ਦਿਨ ਦੇਵਤਨੀ

ਆਖਣ ਲੱਗੀ, ਸੁਆਮੀ, ਕਿਤੇ ਸਰਾਫ ਦੇ ਚੱਕਰ ਵਿਚ ਬੰਸਰੀ ਬਜਾਉਣੀ ਹੀ ਨਾ ਭੁੱਲ ਜਾਇਓ। ਦੇਵਤਾ ਬੋਲਿਆ, ਗੱਲ ਤਾਂ ਤੇਰੀ ਠੀਕ ਹੈ ਭਾਗਵਾਨੇ, ਰਾਤ ਨੂੰ ਚੋਰੀਉਂ ਦੋ ਕੁ ਤਾਨਾਂ ਕੱਢ ਲਵਾਂਗੇ। ਬੱਸ ਦੇਵਤਾ ਦੇ ਬੁੱਲ੍ਹਾਂ ਦਾ ਬੰਸਰੀ ਉੱਤੇ ਟਿਕਣਾ ਸੀ ਕਿ ਮੂਲੇਧਾਰ ਮੀਂਹ ਵਰ੍ਹ ਪਿਆ ਅਤੇ ਘੜੀਆਂ ਪਲਾਂ ਵਿਚ ਜਲ-ਥਲ ਇਕ ਹੋ ਗਿਆ। ਲੇਖਕ-ਪਾਠਕ ਮੈਨੂੰ ਲੱਖ ਨਿਰਾਸ ਕਰਦੇ ਰਹਿਣ, ਮੈਂ ਕਿਸਾਨ-ਪੁੱਤਰ ਹਾਂ ਤੇ ਲੇਖਕ ਸਭਾ ਦੇ ਪਲਾਟ ਦੀ ਆਸ ਮੈਂ ਛੱਡਣੀ ਨਹੀਂ! ਕੀ ਪਤਾ, ਬਾਦਲ ਜੀ ਕਦੇ ਅਹਿਲਕਾਰਾਂ ਨੂੰ ਪੁੱਛ ਬੈਠਣ ਕਿ ਕੋਈ ਮੇਰਾ ਇਹੋ ਜਿਹਾ ਇਕਰਾਰ ਹੋਵੇ ਤਾਂ ਦੱਸੋ ਜਿਸਨੂੰ ਪੂਰਾ ਕਰਦਿਆਂ ਬਹੁਤੀ ਹਿੰਗ-ਫ਼ਟਕੜੀ ਨਾ ਲਗਦੀ ਹੋਵੇ ਤੇ ਕੋਈ ਉਹਨਾਂ ਨੂੰ ਇਸ ਇਕਰਾਰ ਦਾ ਚੇਤਾ ਕਰਵਾ ਦੇਵੇ! ਲੇਖਕ ਵਜੋਂ ਮੇਰਾ ਧਰਮ ਹੈ ਆਬਦੀ ਸਭਾ ਦਾ ਪਲਾਟ ਮੰਗਣਾ, ਦੇਣਾ ਜਾਂ ਨਾ ਦੇਣਾ ਬਾਦਲ ਜੀ ਦਾ ਧਰਮ ਹੈ! ਆਪਣਾ ਧਰਮ ਉਹ ਜਾਨਣ!

ਲੇਖਕ ਮਿੱਤਰੋ ਤੇ ਪਾਠਕ ਪਿਆਰਿਓ, ਮੈਨੂੰ ਨਿਰਾਸ ਨਾ ਕਰੋ। ਮੈਂ ਨਿਰਾਸ ਹੋਣਾ ਨਹੀਂ! ਜਦੋਂ ਬਾਬਾ ਬਾਲ ਨਾਥ ਜੋਗੀ ਆਪਣੇ ਬੇਲੀ ਰਾਂਝੇ ਨੂੰ ਜੋਗ ਦੇਣ ਤੋਂ ਇਨਕਾਰ ਕਰ ਦਿੰਦਾ ਹੈ, ਉਹ ਨਿਰਾਸ ਹੋਣ ਦੀ ਥਾਂ ਉਹਨੂੰ ਵਡਿਆਉਂਦਾ ਹੈ: ਤੈਨੂੰ ਛੱਡ ਕੇ ਜਾਂ ਮੈਂ ਹੋਰ ਕਿਸਥੇ, ਨਜ਼ਰ ਆਵਨਾ ਏਂ ਜ਼ਾਹਰਾਂ ਪੀਰ ਮੀਆਂ! ਬਾਬਾ ਫੇਰ ਵੀ ਆਨਾ-ਕਾਨੀ ਕਰਦਾ ਹੈ: ਹੱਥ ਕੰਗਣਾ, ਪਹੁੰਚੀਆਂ ਫੱਬ ਰਹੀਆਂ, ਕੰਨੀਂ ਛਣਕਦੇ ਸੋਹਣੇ ਬੁੰਦੜੇ ਨੀ। ਮੱਝ ਪੱਟ ਦੀਆਂ ਲੁੰਗੀਆਂ ਘਿੰਨ ਉੱਤੇ, ਸਿਰ ਭਿੰਨੇ ਫੁਲੇਲ ਦੇ ਜੁੰਡੜੇ ਨੀ। ਅਰਥਾਤ, ਇਹ ਤੇਰੇ ਲੱਛਣ ਜੋਗ ਲੈਣ ਵਾਲੇ ਨੇ? ਬਾਦਲ ਜੀ ਲੱਖ ਆਖਦੇ ਰਹਿਣ: ਭੋਇੰ ਕਾਗ਼ਜ਼ ਅਤੇ ਸਾਗਰ ਬਣੇ ਸਿਆਹੀ, ਹੱਥ ਕਲਮ ਜਿਉਂ ਤਿੱਖੀ ਕਟਾਰ ਹੋਵੇ। ਲਿਖਣ ਲੱਗੇ ਨਾ ਕਿਤੇ ਵੀ ਬੱਸ ਕਰਦੇ, ਆਸ ਕਿੱਲੇ ਦੀ ਕਿਵੇਂ ਸਾਕਾਰ ਹੋਵੇ! ਅਰਥਾਤ, ਇਹ ਤੁਹਾਡੇ ਲੱਛਣ ਪਲਾਟ ਲੈਣ ਵਾਲੇ ਨੇ? ਰਿਸ਼ੀ ਕਵੀ ਪੂਰਨ ਸਿੰਘ ਵੱਲੋਂ ਥਾਪੇ ਗਏ ਸਾਡੇ ਰਿਸ਼ਤੇ ਅਨੁਸਾਰ ਮੈਂ ਰਾਂਝੇ ਦਾ ਵੀਰ ਹਾਂ ਅਤੇ ਬਾਦਲ ਸਾਹਿਬ ਨੂੰ ਬੇਨਤੀ ਵਿਚ ਮੈਂ ਉਹੋ ਸ਼ਬਦ ਬੋਲ ਦੇਣੇ ਕਾਫ਼ੀ ਸਮਝਦਾ ਹਾਂ ਜੋ ਰਾਂਝੇ ਨੇ ਬਾਬੇ ਬਾਲ ਨਾਥ ਦੇ ਉਪਰੋਕਤ ਇਨਕਾਰ ਦੇ ਜਵਾਬ ਵਿਚ ਕਹੇ ਸਨ: ਜੋਗ ਦਿਉ ਤੇ ਕਰੋ ਨਿਹਾਲ ਮੈਨੂੰ, ਕੇਹੀਆਂ ਜੀਉ 'ਤੇ ਘੁੰਡੀਆਂ ਚਾੜ੍ਹੀਆਂ ਨੇ। ਏਸ ਜੱਟ ਗ਼ਰੀਬ ਨੂੰ ਤਾਰ ਓਵੇਂ, ਜਿਵੇਂ ਅਗਲੀਆਂ ਸੰਗਤਾਂ ਤਾਰੀਆਂ ਨੇ! ਅਰਥਾਤ, ਬਾਦਲ ਜੀ, ਹੁਣ ਤਾਂ ਸਭ ਜੇ-ਜੱਕਾਂ ਛੱਡ ਕੇ ਸਾਨੂੰ ਲੇਖਕਾਂ ਨੂੰ ਵੀ ਕ੍ਰਿਕਟੀਆਂ, ਐਕਟਰਾਂ, ਡੇਰੇਦਾਰਾਂ ਤੇ ਸੰਗਤ-ਦਰਸ਼ਨੀਆਂ ਵਾਂਗੂ ਬੱਸ ਤਾਰ ਹੀ ਦਿਉ!

*(੦੧੧-੬੫੭੩੬੮੬੯)*

## ਗ਼ਜ਼ਲ

*—ਰਜਿੰਦਰ ਪਰਦੇਸੀ*

ਈਮਾਨਦਾਰਾਂ ਪਾਲੀ ਇਹ ਬੇ ਇਮਾਨ ਕੈਂਚੀ
ਜੀਵਨ ਤੇ ਮੌਤ ਦੇ ਹੈ ਬਸ ਦਰਮਿਆਨ ਕੈਂਚੀ
ਜਿਸ ਨੂੰ ਇਹ ਚਾਹੇ ਮਾਰੇ, ਜਿਸ ਨੂੰ ਇਹ ਚਾਹੇ ਰੱਖੇ
ਇਹ ਬੇ ਲਿਹਾਜ਼ ਕੈਂਚੀ ਇਹ ਹੁਕਮਰਾਨ ਕੈਂਚੀ
ਸੂਈ ਦਾ ਕੰਮ ਸੀਣਾ ਸਿਉਂ ਸਿਉਂ ਕੇ ਹਾਰ ਜਾਣਾ
ਜਿਤਦਾ ਹੈ ਅੰਤ ਨੂੰ ਉਹ ਜਿਸ ਦਾ ਨਿਸ਼ਾਨ ਕੈਂਚੀ
ਕਿੰਨਾ ਕੁ ਚਿਰ ਬਚਾਉਂਦੇ ਚਾਹਤ ਨੂੰ ਕਤਲ ਹੋਣੋਂ
ਖੱਦਰ ਨਸੀਬ ਅਪਣਾ ਉਹ ਭਾਗਵਾਨ ਕੈਂਚੀ
ਕਿਰਪਾਨ ਦੀ ਤਾਂ ਕਿਰਪਾ ਹੋਣੀ ਹੈ ਇਹ ਪਤਾ ਸੀ
ਜਲਵਾ ਤੇਰਾ ਨਾ ਚੇਤੇ ਸੀ ਬੇਮਿਆਨ ਕੈਂਚੀ
ਫ਼ਿਤਰਤ ਹੈ ਇਸ ਦੀ ਦੂਜੇ ਦੇ ਕਟਦੀ ਨਿਸ਼ਾਨ ਪਹਿਲਾਂ
ਪਿੱਛੋਂ ਹੈ ਛਡਦੀ ਜਾਂਦੀ ਆਪਣੇ ਨਿਸ਼ਾਨ ਕੈਂਚੀ
ਉਸ ਦੀ ਹੀ ਹੋ ਕੇ ਰਹਿ ਗੀ ਚੜ੍ਹ ਗੀ ਅੰਗੂਠੇ ਜਿਸ ਦੇ
ਇਹ ਹਸਪਤਾਲ ਹੋਵੇ, ਭਾਵੇਂ ਦੁਕਾਨ ਕੈਂਚੀ
ਟਾਕੀ ਲਗਾਉਣ ਵਾਲੇ ਉਮਰਾਂ ਨੇ ਗਾਲ ਦਿੰਦੇ
ਇਹ ਕੁਤਰ ਦਿੰਦੀ ਪਲ ਵਿਚ ਹੀ ਆਸਮਾਨ ਕੈਂਚੀ
ਜੋ ਨਾਪ ਵਿਚ ਨਾ ਆਵੇ ਖਿਸਕੇ ਜੋ ਏਧਰ ਓਧਰ
ਉਸ ਦਾ ਮਿਟਾ ਹੈ ਦਿੰਦੀ ਨਾਮੋ ਨਿਸ਼ਾਨ ਕੈਂਚੀ
ਨਿਭਦੀ ਹੈ ਆਉਂਦੀ ਫਿਰ ਵੀ ਕਿੰਨੀ ਅਜੀਬ ਗੱਲ ਹੈ
ਸਾਡੇ ਨੇ ਬੋਲ ਗੂੰਗੇ ਉਸ ਦੀ ਜ਼ਬਾਨ ਕੈਂਚੀ
ਪਰਧਾਨ ਟੇਸ਼ਨਾਂ ਤੇ ਬੱਸਾਂ ਦੇ ਅੱਡਿਆਂ ਤੇ
ਹੈ ਬੇ ਧਿਆਨ ਕਿਹੜਾ ਰੱਖਦੀ ਧਿਆਨ ਕੈਂਚੀ
ਪਹਿਲਾਂ ਮੁਰਾਦਾਬਾਦੋਂ ਆਉਂਦੀ ਸੀ ਵਾਟ ਕਰਕੇ
ਜੰਮਦੀ ਜਲੰਧਰੋਂ ਹੀ ਹੁਣ ਵਰਤਮਾਨ ਕੈਂਚੀ
ਕੈਂਚੀ ਤੇਰੇ ਤੋਂ ਬਚ ਕੇ ਰਹਿਣਾ ਹੈ ਹੁਣ ਤਾਂ ਮੁਸ਼ਕਿਲ
'ਪਰਦੇਸੀ' ਕਰ ਜੋ ਬੈਠੇ ਤੇਰਾ ਬਖ਼ਾਨ ਕੈਂਚੀ।

*੩੫-ਬੀ/੧੯੮ ਦਸ਼ਮੇਸ਼ ਨਗਰ,*

*ਡਾਕ. ਦਕੋਹਾ, ਜਲੰਧਰ, ਮੋਬ-੯੩੫੭੬-੪੧੫੫੨*

# ਪਸ਼ੂਆਂ ਦਾ ਅਪਮਾਨ

—ਸ਼ਿਵਨਾਥ

(ਆਏ ਦਿਨ ਮਾਸੂਮ-ਬੱਚੀਆਂ ਨਾਲ ਹੋ ਰਹੇ ਬਲਾਤਕਾਰਾਂ ਦੀਆਂ ਖ਼ਬਰਾਂ ਪੜ੍ਹ ਕੇ-ਲੇਖਕ)



ਪਸ਼ੂਪਨ ਕਹਿ ਕੇ ਪ੍ਰਸ਼ੂਆਂ ਦਾ
ਕਿਉਂ ਅਪਮਾਨ ਕਰਦੇ ਹੋ?
ਪਸ਼ੂ ਨੂੰ ਵੀ, ਪਸ਼ੂਪਨ ਦਾ,
ਬੜਾ ਅਹਿਸਾਸ ਹੁੰਦਾ ਹੈ
ਤੇ ਆਪਣੀ ਨਸਲ ਦੀ ਇਜ਼ਤ ਦਾ ਵੀ,
ਕੁਝ ਪਾਸ ਹੁੰਦਾ ਹੈ।

ਉਹ ਉਮਰਾਂ ਦੇ ਫ਼ਰਕ ਨੂੰ ਵੇਖ ਕੇ ਹੀ
ਸੰਭਲ ਜਾਂਦਾ ਹੈ
ਤੇ ਰੱਖਦਾ ਹੈ ਸਦਾ ਅੱਗੇ,
ਬਣੇ ਹੋਏ ਨੇਮ ਕੁਦਰਤ ਦੇ।
ਨਹੀਂ ਤਾਂ ਉਹ ਵੀ ਸ਼ਾਇਦ
ਆਦਮੀ ਦੀ ਥਾਂ ਤੇ ਆ ਜਾਂਦਾ।
ਜੋ ਇੱਜ਼ਤ-ਬੇਜ਼ਤੀ-ਇਖ਼ਲਾਕ ਦੀ
ਪਰਵਾਹ ਨਹੀਂ ਕਰਦਾ।
ਤੇ ਉਹ ਕੁਝ ਕਰ ਗੁਜ਼ਰਦਾ ਹੈ
ਜੋ ਪਸ਼ੂਆਂ ਦੀ, ਕਿਸੇ ਜਾਤੀ ਤੋਂ ਵੀ
ਅੱਜ ਤਕ ਨਹੀਂ ਹੋਇਆ।
ਕਿਉਂਕਿ ਉਹ ਕਿਸੇ ਬੰਦੇ ਦੀ ਬਹਿਣੀ,
ਬਹਿ ਨਹੀਂ ਸਕਿਆ।

ਇਹ ਬੰਦਾ ਹੀ ਏ ਜੋ ਤੱਕਦਾ ਨਹੀਂ,
ਮਾਸੂਮ ਦਾ ਚਿਹਰਾ!
ਤੇ ਨਾ ਹੀ ਸੁਣਦੀਆਂ ਨੇ ਏਸ ਦੇ,
ਕੰਨਾਂ ਨੂੰ ਉਹ ਚੀਕਾਂ,
ਜਿਨ੍ਹਾਂ ਨੂੰ ਸੁਣ ਕੇ, ਅਕਸਰ
ਧਰਤ-ਅੰਬਰ ਕੰਬ ਜਾਂਦੇ ਨੇ।

ਮੋਬ-੯੬੫੩੮-੭੦੬੨੭

# ਆਸ਼ਰਮ-ਬਨਾਮ-ਸੁਧਾਰ-ਘਰ

—ਸ਼ਿਵਨਾਥ

*(ਅਨਾਥ-ਆਸ਼ਰਮ ਵਿਚ ਪਲੀ ਤੇ ਦੇਹ-ਵਪਾਰ ਤਕ ਅੱਪੜੀਂ, ਭੋਲੀ-ਭਾਲੀ ਉਸ ਬਦ-ਨਸੀਬ ਬਾਲੜੀ ਦੇ ਨਾਂ ਜੋ ਸਾਨੂੰ ਡਾ. ਹਰਸ਼ਿੰਦਰ ਕੌਰ ਨੇ ਆਪਣੇ ਲੇਖ ਰਾਹੀਂ ਵਿਖਾਈ ਸੀ।*

ਮੈਂ ਨਹੀਂ ਭਾਵੇਂ ਸਲਾਈਹਾਂ ਵੇਖੀਆਂ
ਸਾਹਮਣੇ ਮੇਰੇ ਹੈ ਪਰ ਉਹ ਸਾਰਾ ਸੀਨ!
ਇਸ ਤਰ੍ਹਾਂ ਦੇ ਵੀ ਕਦੇ ਹੁੰਦੇ ਨੇ ਮਾਪੇ?
ਪੜ੍ਹ ਕੇ ਵੀ ਆਉਂਦਾ ਨਹੀਂ ਮੈਨੂੰ ਯਕੀਨ।

'ਨੀਚ' ਕਿੱਥੋਂ ਤੀਕ ਮੈਂ ਚਿਤਵਾਂ ਭਲਾ?
ਹੌਸਲਾ ਵੀ ਦੇਣ ਲੱਗਾ ਹੈ ਜਵਾਬ।
ਗਰਕ ਹੋ ਜਾਏ ਨਾ ਇਹ ਪ੍ਰਿਥਵੀ ਕਿਤੇ!
ਭਸਮ ਹੋ ਜਾਏ ਨਾ ਆਪਣੇ,
ਸੇਕ ਵਿਚ ਹੀ ਆਫ਼ਤਾਬ।
ਖੱਟ ਰਹੇ ਨੇ ਕਿਸ ਤਰ੍ਹਾਂ ਦਾ,
ਇਹ ਭਲੇ ਮਾਣਸ 'ਸਵਾਬ'!

ਕਿਸ ਤਰ੍ਹਾਂ ਦੇ ਹਨ ਇਹ ਸਾਡੇ ਆਸ਼ਰਮ?
ਰਾਖਿਆਂ ਨੂੰ ਵੀ ਨਹੀਂ ਜੋ ਵਰਜਦੇ।
ਵੱਗ ਗਈ ਏ ਮਾਰ ਕੀ, ਪ੍ਰਬੰਧ ਨੂੰ?
ਛੱਡ ਦੇਂਦਾ ਹੈ ਜੋ ਖੁੱਲ੍ਹੀ ਸੰਸਥਾਵਾਂ ਦੀ ਲਗਾਮ!
ਨੀਂਦ ਕਿਉਂ ਹੋਈ ਨਹੀਂ ਉਸਦੀ,
ਅਜੇ ਤੀਕਰ ਹਰਾਮ?

ਧਸ ਕਿਉਂ ਨਹੀਂ ਜਾਂਦੀਆਂ ਇਹ ਕੁਰਸੀਆਂ?
ਬੰਦ ਕਿਉਂ ਹੁੰਦੀ ਨਹੀਂ ਨੇਤਾ-ਗਣਾਂ ਦੀ,
ਉਹ ਜ਼ਬਾਨ?
ਦਾਗ਼ਦੀ ਰਹਿੰਦੀ ਏ ਜੋ, ਐਸੇ ਬਿਆਨ,
ਅਮਲ ਦੇ ਮੈਦਾਨ ਵਿਚ ਪੂਰੇ ਨਹੀਂ ਜੋ ਉਤਰਦੇ!

ਕਿੱਥੇ ਹੈ ਇਨਸਾਫ਼ ਦਾ ਪਰਚਮ ਭਲਾ?
ਕਿੱਥੇ ਹਨ ਸਾਡੇ ਸੁਚੱਜੇ ਅਹਿਲਕਾਰ?
ਹੋ ਗਿਐ ਕੀ ਅੱਜ ਦੇ ਇਖ਼ਲਾਕ ਨੂੰ?
ਕਿਸ ਤਰ੍ਹਾਂ ਦਾ ਬਣ ਗਿਐ ਹਿੰਦੋਸਤਾਨ?

੧੨੫੭-ਸੀ-ਐਲ.ਆਈ.ਜੀ ਫੇਜ਼-੧੦,
ਮੋਹਾਲੀ-੧੬੦੦੬੨
ਮੋਬ-੯੬੫੩੮-੭੦੬੨੭

# ਸੰਤ ਤਰਨ ਸਿੰਘ ਵਹਿਮੀ

—*ਸਵ. ਜਥੇਦਾਰ ਅਮਰ ਸਿੰਘ ਨਕੌੜਾ*

ਸਾਫ ਗੋਈ ਸਾਦਾ ਪਹਿਣ ਸੱਚਾ ਸੁੱਚਾ ਸਿਦਕ ਵਾਨ,
ਸੁੰਦਰ ਸਡੌਲ ਸੋਹਣੀ ਮੂਰਤ ਪਿਆਰੀ ਸੀ।

ਸੰਤ ਵੀ ਤੇ ਸਾਧ ਵੀ ਸੂਝਵਾਨ ਸੂਰਮਾ ਉਹ,
ਮਹਾਂ ਵਿਦਵਾਨ ਕਾਵਿ ਕਲਾ ਦਾ ਭੰਡਾਰੀ ਸੀ।

ਕਾਲੀ ਦਾਸ ਵਾਰਸ, ਜਾਂ ਕਹਾਂ ਸੰਤੋਖ ਸਿੰਘ,
ਭਾਈ ਗੁਰਦਾਸ ਵਾਂਗ ਲੇਖਣੀ ਪਿਆਰੀ ਸੀ।

ਧੀਰਜ ਧਰਮ ਸੱਚ ਏਕਤਾ ਅਮਨ ਦੇ ਲਈ,
ਗੁਰੂ 'ਜੱਸ ਜੀਵਨ, ਇਤਹਾਸ ਦਾ ਲਿਖਾਰੀ ਸੀ।

ਹੋ ਗਿਆ ਅਮਰ ਸਦਾ ਚਮਕਦਾ ਰਹੂ ਚੰਦ ਵਾਂਗ,
ਗੁਰੂ ਪਰਤਾਪ ਸਿੰਘ ਨਾਲ ਓਹਦੀ ਯਾਰੀ ਸੀ।

ਦੋਹਰੇ ਸਵੱਈਯੇ ਤੇ ਕਬਿੱਤ ਛੰਦ ਬੈਂਤ ਲਿਖ,
ਕਵਿਤਾ ਦੇ ਸਾਗਰ 'ਚੋਂ ਲੌਂਦਾ ਸਦਾ ਤਾਰੀ ਸੀ।

ਧਰਤੀ ਅਕਾਸ਼ ਤੇ ਪਤਾਲ ਪੁਰੀ ਤੋਂ ਵੀ ਅੱਗੇ,
ਉਡਦੀ ਹਮੇਸ਼ਾਂ ਉਹਦੇ ਖਿਆਲ ਦੀ ਉਡਾਰੀ ਸੀ।

ਸਿਖੀ ਸਿਦਕ ਵਿਚ ਰਹਿੰਦਾ ਰੰਗਿਆ ਸੀ ਵਹਿਮੀ ਸਦਾ
'ਅਮਰ' ਹੋਇਆ ਤਰਨ ਸਿੰਘ ਪ੍ਰੇਮ ਦਾ ਪੁਜਾਰੀ ਸੀ।

ਮਹਾਂ ਤੋਂ ਮਹਾਨ ਵਿਦਵਾਨ ਇਨਸਾਨ ਸੀ ਉਹ
ਦੇ ਗਿਆ ਜੋ ਗਿਆਨ ਹੋਰ ਦੇ ਨਹੀਂ ਕੋਈ ਸੱਕਦਾ।

ਵੰਡਦਾ ਰਿਹਾ ਮਹਿਕ ਸਦਾ ਖਿੜੇ ਹੋਏ ਗੁਲਾਬ ਵਾਂਗ,
ਜੀਂਵਦੇ ਨੂੰ ਜਾਣਦੇ ਰਹੇ ਫੁੱਲ ਅਸੀਂ ਅੱਕ ਦਾ।

ਖੋਜ ਨੂੰ ਹੀ ਖੋਜਿਆ ਉਮਰ ਸਾਰੀ ਖੋਜੀ ਉਸ,
ਸੱਸੀ ਵਾਂਗੂੰ ਨਹੀਂ ਸੀ ਸੀਸ ਖੋਜ ਉਤੋਂ ਚੱਕਦਾ।

ਚੰਦ ਵਾਂਗੂੰ ਚਮਕਦਾ ਰਹੂ ਸਦਾ ਇਤਹਾਸ ਵਿਚ
'ਅਮਰ' ਹੋਆ ਵਹਿਮੀ ਨਹੀਂ ਮੁਹਤਾਜ ਕਿਸੇ ਸ਼ੱਕ ਦਾ।

# ਤਿੰਨ ਕਵਿਤਾਵਾਂ / *—ਮਹਿਮਾ ਸਿੰਘ ਤੂਰ*

## ਮੇਰੇ ਕੋਲ



ਮੇਰੇ ਕੋਲ ਅੰਮ੍ਰਿਤ ਵੇਲਾ ਹੈ
ਮੇਰੇ ਕੋਲ ਫੁੱਲ ਹਨ
ਪੰਛੀਆਂ ਦੇ ਗੀਤ ਹਨ
ਸੁੰਦਰ ਪਤਨੀ ਹੈ/ਬੱਚੇ ਹਨ
ਇਕ ਕਿਸਾਨ ਦੀ ਰੋਟੀ ਹੈ..
ਪਰਿਵਾਰ ਲਈ ਸਮਾਜ ਲਈ
ਅਰਦਾਸ ਕਰ ਸਕਦਾ ਹਾਂ ਮੈਂ
ਕਿਉਂਕਿ ਮੇਰੇ ਕੋਲ ਅੰਮ੍ਰਿਤ ਵੇਲਾ ਹੈ।

## ਕ੍ਰਿਆਸ਼ੀਲਤਾ ਬਨਾਮ ਕਰਮਸ਼ੀਲਤਾ

ਆਮ ਜਿਹਾ ਮਨੁੱਖ ਹਾਂ
ਕੋਸ਼ਿਸ਼ ਕਰਦਾ ਹਾਂ ਪੂਰੀ
ਕਿ ਫਰਜ਼ ਪੂਰੇ ਕਰ ਸਕਾਂ
ਪਰਿਵਾਰ ਪ੍ਰਤੀ/ਸਮਾਜ ਪ੍ਰਤੀ
ਅਤੇ ਆਪਣੇ ਪ੍ਰਤੀ ਵੀ
ਲੱਗਦਾ ਹੈ, ਇਸ ਤਰ੍ਹਾਂ ਮੈਨੂੰ
ਕਰਮਸ਼ੀਲਤਾ ਹੀ ਧਰਮ ਹੈ ਸੱਚਾ
ਕ੍ਰਿਆਸ਼ੀਲਤਾ ਹੀ ਆਨੰਦ ਹੈ...।

## ਦੁਨੀਆਦਾਰੀ

ਹਰ ਕਿਸੇ ਵਿਚ ਹੁੰਦੇ ਹਨ
ਕੁਝ ਨਾ ਕੁਝ ਸਦਗੁਣ
ਕੋਸ਼ਿਸ਼ ਕਰਦਾ ਹਾਂ ਪੂਰੀ
ਵਰਤ ਸਕਾਂ ਆਪਣੇ ਸਦਗੁਣਾਂ ਨੂੰ
ਪਰਿਵਾਰ ਲਈ ਸਮਾਜ ਲਈ
ਅਤੇ ਆਪਣੇ ਆਪ ਲਈ ਵੀ
ਪਰ ਜੇ ਦੁਨੀਆ ਖੁਸ਼ ਨਹੀਂ ਹੁੰਦੀ ਸਾਰੀ
ਤਾਂ ਕੀ ਕੀਤਾ ਜਾ ਸਕਦਾ ਹੈ
ਦੁਨੀਆ ਨੂੰ ਦੁਨੀਆ ਦੇ ਹੋਰ ਵੀ ਮਸਲੇ ਹਨ।

*(ਐਬਟਸਟੋਰਡ), ਕਨੇਡਾ*

# ਧੰਨ ਗੁਰੂ ਅਰਜਨ ਦੇਵ ਜੀ

*—ਕਰਨੈਲ ਸਿੰਘ ਅਸਪਾਲ*

ਧੰਨ ਗੁਰੂ ਅਰਜਨ ਅਤੇ ਧੰਨ ਕੁਰਬਾਨੀ ਤੇਰੀ,
ਧੰਨ ਤੇਰੀ ਸਿੱਖੀ ਤੋਂ ਹੈ ਕੁੱਲ ਮੁਹਤਾਜ ਏ,

ਈਮਾਨ ਤੋਂ ਨ ਹਾਰੇ ਅਤੇ ਸੰਗਤਾਂ ਦੀ ਗਲ ਰੱਖੀ
ਵਾਂਗ ਮਨਸੂਰ ਦੇ ਤੂੰ ਖੋਲਿਆ ਜੋ ਰਾਜ਼ ਏ,

ਗੁਰੂਆਂ ਤੇ ਭਗਤਾਂ ਦੀ ਬਾਣੀ ਤੁਸਾਂ ਕੱਠੀ ਕਰ,
ਵੱਡਾ ਹੈ ਗੰ੍ਥ ਸਾਹਿਬ, ਬਣਾਇਆ ਜੋ ਜਹਾਜ਼ ਏ,

ਤਰਨ ਤਾਰਨ ਤੇ ਸਰੋਵਰ ਹੈ ਸਾਜ ਕੇ ਤੇ,
ਲੋਕਾਂ ਦੀ ਭਲਾਈ ਲਈ ਕੀਤੇ ਸੱਭਿ ਕਾਜ ਏ,

ਸੁਖਮਣੀ ਬਾਰਾਂ ਮਾਹ ਥਿੱਤੀ ਗਾਥਾ ਫੁਨਹੇ ਸਭੇ,
ਅੱਖਰੀ ਜੋ ਬਾਵਨ ਚੋ ਬੋਲੇ ਬਾਣੀ ਮਾਝ ਏ,

ਵਾਰਾਂ ਤੇ ਵਧੀਕ ਪਹਿਰੇ ਸੋਹਿਲੇ ਤੇ ਸਲੋਕ ਰਚੇ,
ਤੀਹ ਰਾਗਾਂ ਵਿਚ ਗ੍ਰੰਥ ਸਾਹਿਬ 'ਚ ਦਰਾਜ ਏ,

ਛੰਤ ਨੇ ਪੰਜਾਹ ਅਸ਼ਟ ਪਦੀਆਂ ਛਿਆਲੀ ਰਚ,
ਸਾਂਝੀਵਾਲਤਾ ਦੀ ਬਾਣੀ ਦੇਂਵਦੀ ਆਵਾਜ਼ ਏ,

ਬਾਈ ਸੌ ਤੇ ਅਠਾਹਰਾਂ ਸ਼ਬਦ ਰੱਚ ਕੇ ਨਿਹਾਲ ਕੀਤਾ,
ਗਾਂਵਦੇ ਨੇ ਰਾਗੀ ਜੋ ਮਿਲਾਕੇ ਸੁਰ ਸਾਜ਼ ਏ।

*ਪਿੰਡ ਕਰੀਵਾਲਾ ਸਿਰਸਾ*
*ਮੋਬ-੯੪੧੬੭-੨੭੮੧੦*

*ਗੀਤ*

# ਧੌਲਿਆਂ ਨਾਲ ਸਵਾਰੀ ਜਾ

*—ਕਰਨੈਲ ਸਿੰਘ ਅਸਪਾਲ*

ਜੋ ਕਾਲਿਆਂ ਵਕਤ ਵਿਗਾੜੀ ਸੀ,
ਤਾਂ ਧੌਲਿਆਂ ਨਾਲ ਸਵਾਰੀ ਜਾ,
ਇਹ ਚੌਵੀ ਹਜ਼ਾਰ ਸੁਆਸਾਂ ਦੇ
ਕਰਜ਼ੇ ਦੀਆਂ ਕਿਸ਼ਤਾਂ ਤਾਰੀ ਜਾ,

ਅਸੀਂ ਵਿਛੜੇ ਹਾਂ ਜਿਸ ਰੱਬ ਕੋਲੋਂ,
ਕਦੀ ਉਸਦਾਂ ਖਿਆਲ ਵੀ ਆਇਆ ਏ,
ਖਾ ਪੀ ਕੇ ਵਕਤ ਗੁਜ਼ਾਰ ਦਿੱਤਾ,
ਕੀ ਜੀਵਨ ਦਾ ਮੁੱਲ ਪਾਇਆ ਏ,

ਇਹ ਲਾਲਾਂ ਜਿਹੇ ਸੁਆਸ ਤੇਰੇ
ਐਵੇ ਨ ਰੇਤ 'ਚ ਡਾਰੀ ਜਾ,
ਜੇ ਕਾਲਿਆਂ ਵਕਤ...........

ਤੈਨੂੰ ਜੂਨੀਆਂ 'ਚੋਂ ਸਰਦਾਰ ਕੀਤਾ,
ਤੂੰ ਆਪੇ ਕਰਮ ਬਨਾਣਾ ਏ,
ਦਿਲ ਤੇਰਾ ਵੀ ਇਕ ਮੰਦਿਰ ਏ,
ਰਬ ਦਾ ਵੀ ਇਹੋ ਟਿਕਾਣਾ ਏ,

ਕਿਤੇ ਭੁਲ ਕੇ ਵੀ ਨ ਸਾੜ ਕਰੇ
ਕੰਡੇ ਨ, ਅਗੇ ਖਿਲਾਰੀ ਜਾ
ਜੇ ਕਾਲਿਆਂ ਵਕਤ.........

ਕੁਛ ਅਮੀਰ ਹੋਣ ਦੇ ਲਾਲਚ ਤੋਂ
ਲੱਖ ਝੂਠ ਤੂਫ਼ਾਨ ਵੀ ਬੋਲੇ ਤੂੰ
ਕਈਆਂ ਸੰਗ ਕੀਤੇ ਝੱਗੜੇ ਤੈਂ
ਕੀ ਕੀਤੇ ਕਰਮ ਫਰੋਲੇ ਤੂੰ?

ਰਾਤੀਂ ਬੈਠ ਕੇ ਸੋਚ ਵਿਚਾਰ ਕਰੇਂ
ਮਨ ਅੰਦਰ ਝਾਤੀ ਮਾਰੀ ਜਾ
ਜੇ ਕਾਲਿਆਂ ਵਕਤ........

ਹਾਲੀ ਵੀ ਏਥੇ ਬਸ ਨਹੀਂ,
ਬੇੜੀ ਵਿਚ ਵੱਟੇ ਪਾਏ ਤੂੰ,
ਆਪਾ ਤੂੰ ਮਾਪੇ ਖੋਹਣ ਲਈ,
ਇਹ ਐਟਮ ਬੰਬ ਬਣਾਏ ਤੂੰ,

ਜੋ ਬਣੀ ਮਜ਼ਾਇਲ ਚਲਾਵੇਂਗਾ,
ਐਵੇਂ ਨ ਝੁੱਘਾ ਸਾੜੀ ਜਾ,
ਜੇ ਕਾਲਿਆਂ ਵਕਤ ਵਿਗਾੜੀ ਸੀ,
ਤਾਂ ਧੌਲਿਆ ਨਾਲ ਸਵਾਰੀ ਜਾ, .

ਕਰਜੇ ਦੀਆਂ ਕਿਸ਼ਤਾਂ ਢੇਰ ਅਜੇ,
ਚੰਗਾ ਕਰਮ ਕਰੇ ਤਾਂ ਲਹਿ ਜਾਵਣ
ਸੱਚ ਪ੍ਰੇਮ ਤੇ ਸੀਲ ਸੰਤੋਖ ਧਰੇਂ,
ਮਨ ਇੰਦਰੀਆਂ, ਰਾਹ ਪੈਅ ਜਾਵਣ,

ਜਗਜੀਤ ਗੁਰਾਂ ਦਾ ਫੜ ਪੱਲਾ
ਅਸਪਾਲ ਤੂੰ ਹਿਰਦਾ ਠਾਰੀ ਜਾ,
ਜੇ ਕਾਲਿਆਂ ਵਕਤ ਵਿਗਾੜੀ ਸੀ,
ਤਾਂ ਧੌਲਿਆਂ ਨਾਲ ਸਵਾਰੀ ਜਾ।
ਇਹ ਚੌਵੀ ਹਜ਼ਾਰ ਸੁਆਸਾਂ ਦੇ,
ਕਰਜ਼ੇ ਦੀਆਂ ਕਿਸ਼ਤਾਂ ਤਾਰੀ ਜਾ

# ਨਸ਼ਿਆਂ ਦੀ ਲਤ

—ਅਮਰੀਕ ਸਿੰਘ ਸ਼ੇਰ ਖਾਂ

ਸੱਚੋ-ਸੱਚੀ ਗੱਲ ਸੁਣਾਵਾਂ।
ਰਤਾ ਨਾ ਕੋਈ ਮਸਾਲਾ ਲਾਵਾਂ।
ਬੁੱਧੂ ਸ਼ਾਹ ਮੇਰੇ ਪਿੰਡ ਦਾ ਸ਼ਾਹ।
ਚਾਰ-ਚੁਫੇਰੇ ਵਾਹ ਬਈ ਵਾਹ।
ਅੰਨ-ਅਨਾਜ ਦੇ ਕੋਠੇ ਭਰਦਾ।
ਲੱਖਾਂ ਰੁਪਈਆ ਘਰ ਵਿਚ ਵੜਦਾ।
ਆੜ੍ਹਤ ਉਹਦੀ ਪੂਰੀ ਚੱਲੇ।
ਚਾਰ-ਚੁਫੇਰੇ ਬੱਲੇ-ਬੱਲੇ।
ਇੱਕੋ ਉਹਦੇ ਘਰ ਸੀ ਘਾਟਾ।
ਔਲਾਦ ਨਾਲ ਨਾ ਜੁੜਿਆ ਨਾਤਾ।
ਕਈ ਥਾਈਂ ਅਰਦਾਸਾਂ ਕਰਦਾ।
ਗੁਰੂ-ਪੀਰਾਂ ਦੇ ਦਰ ਤੇ ਖੜ੍ਹਦਾ।
ਇੱਕ ਦਿਨ ਉਪਰਲੇ ਨੇ ਸੁਣ ਲਈ।
ਦੋ ਪੁੱਤਰਾਂ ਦੀ ਜੋੜੀ ਮਿਲ ਗਈ।
ਪਹਿਲਾਂ ਇਕ ਨੂੰ ਬੁੱਧੂ ਤਰਸੇ।
ਹੁਣ ਤਾਂ ਦੋਵੇਂ ਜੋੜੇ ਬਰਸੇ।
ਬੁੱਧੂ ਫੁੱਲਿਆ ਵਾਂਗਰ ਕੁੱਪੇ।
ਜਾਗੇ ਉਹਦੇ ਭਾਗ ਸੀ ਸੁੱਤੇ।
ਉਹਨੇ ਵੰਡੀ ਢੇਰ ਮਠਿਆਈ।
ਖੁਸ਼ੀ ਮਨਾਵਣ ਸਭ ਹਲਵਾਈ।
ਨਾਂ ਰੱਖਣ ਦੀ ਵਾਰੀ ਆਈ।
ਰਾਮ, ਭਗਵਾਨ ਤੇ ਮੋਹਰ ਲਗਾਈ।
ਰਾਮਾ, ਭਾਨਾ ਹੋ ਗਏ ਵੱਡੇ।
ਚੌੜੇ ਢਿੱਡ ਉਹਨਾਂ ਨੇ ਛੱਡੇ।
ਮਾਰੋ-ਮਾਰ ਜਵਾਨੀ ਆਈ।
ਹਰ ਤਰ੍ਹਾਂ ਦੀ ਐਸ਼ ਉਡਾਈ।
ਰਾਮ-ਭਗਵਾਨ ਦੀ ਬੱਲੇ-ਬੱਲੇ।
ਦੋਵਾਂ ਦੇ ਨਾਂ ਦਾ ਸਿੱਕਾ ਚੱਲੇ।
ਜੋ ਜੀ ਆਵੇ ਲੈਣ ਮੰਗਵਾ।
ਰਾਮਾ ਸ਼ਾਹ, ਭਗਵਾਨਾ ਸ਼ਾਹ।

ਉਧਰ ਬੁੱਧੂ ਹੋ ਗਿਆ ਬੁੱਢਾ।
ਇੱਕ ਦਿਨ ਐਸਾ ਆਇਆ ਠੁੱਡਾ।
ਲਿਸ਼ਕਵੇਂ ਫਰਸ਼ ਦੇ ਉਤੇ ਡਿੱਗਾ।
ਕੋਲ ਨਾ ਨੌਕਰ-ਚਾਕਰ ਸੀਹਗਾ।
ਪਾਣੀ-ਪਾਣੀ ਬੁੱਧੂ ਪੁਕਾਰੇ।
ਫਰਕਣ ਬੁੱਲ੍ਹ ਸੁੱਕੇ ਵਿਚਾਰੇ।
ਆਖਰ ਹੋਇਆ ਜਹਾਨੋਂ ਰੁਖਸਤ।
ਪੁੱਤਰਾਂ ਨੂੰ ਨਾ ਰੋਣ ਦੀ ਫੁਰਸਤ।
ਕੋਈ ਐਧਰੋਂ ਭੱਜਾ ਆਵੇ,
ਕੋਈ ਉਧਰ ਭੱਜਾ ਜਾਵੇ।
ਛੱਬੀਆਂ ਸਾਮੀਆਂ ਜਾ ਬੁਲਾਵੇ।
ਬਾਪੂ ਦਾ ਤੁਸੀਂ ਪੈਸਾ ਮੋੜੋ।
ਜਿੰਨਾ ਮੁੜਦਾ, ਓਨਾ ਹੀ ਮੋੜੋ।
ਇਕੱਠ ਤੇ ਵੀ ਖਰਚ ਹੈ ਕਰਨਾ।
ਪੰਜ-ਸੱਤ ਲੱਖ ਤੋਂ ਘੱਟ ਨਾ ਸਰਨਾ।
ਆਖਰ ਕੱਠ ਵੀ ਘਣਾ ਸੀ ਹੋਇਆ।
ਹਰ ਇੱਕ ਲੀਡਰ ਭੁੱਬੀਂ ਰੋਇਆ।

ਬੁੱਧੂ ਸ਼ਾਹ ਸੀ ਸ਼ਾਹਾਂ ਦਾ ਸ਼ਾਹ।
ਪਰ ਔਲਾਦ ਤੋਂ ਬੇਪਰਵਾਹ।
ਆੜ੍ਹਤ ਹੋਵੇ ਭਾਵੇਂ ਦੁਕਾਨ।
ਦੋਵੇਂ ਪੁੱਤ ਨਾ ਨੇੜੇ ਆਣ।
ਆਪੇ ਬੁੱਧੂ ਕੰਮ ਚਲਾਵੇ।
ਪੁੱਤਾਂ ਨੂੰ ਬੱਸ ਲਾਡ ਲਡਾਵੇ।
ਹੁਣ ਤਾਂ ਬੁੱਧੂ ਗਿਆ ਜਹਾਨੋਂ।
ਲੱਥੇ ਦੁੱਖ ਜਿਵੇਂ ਅਸਮਾਨੋਂ।
ਇੱਕ-ਦੋ ਸਿਰਫ ਮਹੀਨੇ ਲੰਘੇ।
ਘਰ 'ਚ ਹੁੰਦੇ ਨਿੱਤ ਹੀ ਦੰਗੇ।
ਬੁੱਧੂ ਵਾਲੀ ਤੁਰਗੀ ਪੇਕੇ।
ਰਾਮਾ-ਭਾਨਾ ਤੁਰ ਪਏ ਠੇਕੇ।
ਰਾਮਾ-ਭਾਨਾ ਕਰਨ ਲੜਾਈ।
ਰਿਸ਼ਤੇਦਾਰਾਂ ਵੰਡ ਕਰਾਈ।
ਰਾਮੇ ਹਿੱਸੇ ਆਈ ਦੁਕਾਨ।
ਦੁਕਾਨ 'ਚ ਲੱਖਾਂ ਦਾ ਸਮਿਆਨ।
ਭਾਨੇ ਹਿੱਸੇ ਆੜ੍ਹਤ ਆਈ।
ਜੀਹਦੇ ਵਿਚੋਂ ਮੋਟੀ ਕਮਾਈ।
ਵੱਖੋ-ਵੱਖ ਹੁਣ ਕਾਰੋਬਾਰ।
ਦੋਵੇਂ ਲੁੱਟਣ ਐਸ਼-ਬਹਾਰ।
ਰਾਮਾ ਸੁਰਾ-ਸੁੰਦਰੀ ਸ਼ੌਕੀਨ।
ਭਾਨਾ ਖਾਵੇ ਮੋਟੀ ਫੀਮ।
ਅਫੀਮ, ਸ਼ਰਾਬ ਫਿਰ ਜੋ ਵੀ ਆਵੇ।
ਭਾਨਾ ਅੰਦਰ ਸੁੱਟੀ ਜਾਵੇ।
ਰਾਮੇ ਦਾ ਵੀ ਇਹੋ ਹਾਲ।
ਦਿਨਾਂ ਵਿਚ ਈ ਹੋਇਆ ਕੰਗਾਲ।
ਸ਼ਹਿਰੋਂ ਲੱਭ ਕੇ ਛੋਹਰੀ ਲਿਆਇਆ।
ਛੋਹਰੀ ਪੈਸਾ ਖੂਬ ਉਡਾਇਆ।
ਅਤਰ-ਫੁਲੇਲ ਤੇ ਪਤਾ ਨਹੀਂ ਕੀ ?
ਨਿੱਕ-ਸੁੱਕ ਉਹ ਮਲਦੀ ਸੀ।
ਆਖਰ ਦੇ ਵਿਚ ਉਹ ਵੀ ਭੱਜ ਗੀ।
ਜਿਊਂਦੀ ਰਾਮਾ ਰੰਡਾ ਕਰ ਗੀ।

ਉਧਰ ਭਾਨਾ ਹੋਇਆ ਕੰਗਾਲ।
ਪੋਸਤ ਖਾ-ਖਾ ਹੋਇਆ ਬੇਹਾਲ।
ਇੱਕ ਦਿਨ ਪਿਆ ਚੁਬਾਰੇ ਚੜ੍ਹਦਾ।
ਨਾਲ ਰਾਮੇ ਦੇ ਜਾਵੇ ਲੜਦਾ।
ਰਾਮੇ ਆਖਰ ਖਾਧਾ ਗੁੱਸਾ।
ਖਿੱਚ ਕੇ ਮਾਰਿਆ ਉਹਨੇ ਮੁੱਕਾ।
ਰਾਮਾ, ਭਾਨਾ ਮੁਕੋ-ਮੁੱਕੀ।
ਰਿੜ੍ਹੇ ਚੁਬਾਰਿਓਂ ਥੱਲੇ-ਉੱਤੀ।
ਰੌਲਾ ਸੁਣ ਗੁਆਂਢੀ ਭੱਜੇ।
ਦੋਵਾਂ ਦੇ ਪੈ ਸੀ ਵਾਜੇ-ਵੱਜੇ।
ਇੱਕੋ-ਦਿਨ ਹੋਇਆ ਸਸਕਾਰ।
ਸਾਰੇ ਮੱਚਗੀ ਹਾਹਾਕਾਰ।
ਆਓ, ਸਾਰੇ ਲਈਏ ਸੁਮੱਤ।
ਨਸ਼ਿਆਂ ਦੀ ਨਾ ਲਈਏ ਲੱਤ।

ਪਿੰਡ ਤੇ ਡਾਕ ਸ਼ੇਰਖਾਂ
ਜ਼ਿਲ੍ਹਾ ਤਹਿਸੀਲ-ਫਿਰੋਜ਼ਪੁਰ
ਮੋਬਾ-੯੮੧੫੭-੫੮੪੬੬

# ਹੁਣ ਰੇਸ਼ਮਾ ਵਿਚਾਰੀ ਕੀ ਕਰੇ?

## (ਸੱਚੀ ਘਟਨਾ ਉੱਤੇ ਆਧਾਰਿਤ - ਸਹਾਰਾ ਘਰ ਵਿਚ ਨਾਬਾਲਗ ਬੱਚੀਆਂ ਨਾਲ ਬਲਾਤਕਾਰ)

*—ਡਾ: ਹਰਸ਼ਿੰਦਰ ਕੌਰ, ਐਮ ਡੀ,*

"ਮੈਂ ਚੌਥੀ ਜਮਾਤ ਵਿਚ ਪੜ੍ਹਦੀ ਹਾਂ। ਮੇਰਾ ਨਾਂ ਰੇਸ਼ਮਾ ਹੈ। ਮੈਂ ਗੁੜਗਾਉਂ ਦੇ ਵਿਚ ਇਕ ਬਹੁਤ ਵੱਡੀ ਕਲੋਨੀ ਦੇ ਇਕ ਪਾਸੇ ਨਿੱਕੇ ਜਿਹੇ ਘਰ ਦੇ ਇਕ ਕਮਰੇ ਵਿਚ ਰਹਿੰਦੀ ਹਾਂ। ਮੇਰੇ ਨਾਲ ਤੇਈ ਹੋਰ ਵੀ ਨਿੱਕੀਆਂ ਨਿੱਕੀਆਂ ਬੱਚੀਆਂ ਇਸੇ ਕਮਰੇ ਵਿਚ ਰਹਿ ਰਹੀਆਂ ਹਨ। ਮੈਨੂੰ ਦੱਸਿਆ ਗਿਆ ਸੀ ਕਿ ਜਦੋਂ ਮੈਂ ਜੰਮੀ ਸੀ ਤਾਂ ਪੈਦਾ ਹੋਣ ਤੋਂ ਕੁੱਝ ਘੰਟਿਆਂ ਬਾਅਦ ਮੇਰੇ ਪਾਪਾ ਮੈਨੂੰ ਇੱਥੇ ਛੱਡ ਗਏ ਸਨ ਕਿਉਂਕਿ ਮੇਰੀ ਉਸ ਘਰ ਵਿਚ ਲੋੜ ਨਹੀਂ ਸੀ।

ਮੈਨੂੰ ਇਹ ਵੀ ਦੱਸਿਆ ਗਿਆ ਕਿ ਮੈਂ ਉਸ ਵੇਲੇ ਗੋਰੀ ਚਿੱਟੀ, ਰੇਸ਼ਮ ਵਰਗੀ ਕੂਲੀ ਕੂਲੀ ਸੀ, ਇਸੇ ਲਈ ਇੱਥੇ ਰਹਿੰਦੀ ਆਂਟੀ ਨੇ ਮੇਰਾ ਨਾਂ ਰੇਸ਼ਮਾ ਰਖ ਦਿੱਤਾ ਸੀ। ਕਈ ਲੋਕ ਵੱਡੀਆਂ ਵੱਡੀਆਂ ਕਾਰਾਂ ਵਿਚ ਬਹੁਤ ਸੋਹਣੇ ਕਪੜੇ ਪਾ ਕੇ ਸਾਡੇ ਸਹਾਰਾ ਘਰ ਵਿਚ ਆਉਂਦੇ ਰਹਿੰਦੇ ਸਨ। ਉਹ ਸਾਨੂੰ ਸਾਰਿਆਂ ਨੂੰ ਕਦੇ ਕਦੇ ਟਾਫੀਆਂ ਤੇ ਸੋਹਣੇ ਕਪੜੇ ਵੀ ਦੇ ਜਾਂਦੇ ਸਨ। ਪਰ, ਉਨ੍ਹਾਂ ਦੇ ਜਾਂਦੇ ਸਾਰ ਸਾਡੀ ਆਂਟੀ ਉਹ ਸਾਰੇ ਕਪੜੇ ਵਾਪਸ ਖੋਹ ਲੈਂਦੀ ਸੀ ਤੇ ਅਸੀਂ ਫੇਰ ਉਹੀ ਪਾਟੇ ਕਪੜੇ ਪਾ ਲੈਂਦੇ ਸੀ।

ਜਦੋਂ ਸਕੂਲ ਜਾਣਾ ਹੁੰਦਾ ਸੀ ਉਦੋਂ ਹੀ ਸਕੂਲ ਦੀ ਵਰਦੀ ਮਿਲਦੀ ਸੀ। ਸਾਡੀ ਆਂਟੀ ਕਹਿੰਦੀ ਸੀ ਕਿ ਉਹ ਸੋਹਣੇ ਕਪੜੇ ਅਸੀਂ ਪਾ ਕੇ ਮੈਲੇ ਕਰ ਦਿਆਂਗੇ, ਇਸਲਈ ਵੱਡੇ ਹੋ ਜਾਣ ਉੱਤੇ ਸਾਨੂੰ ਮਿਲਣਗੇ। ਆਂਟੀ ਨੇ ਇਹ ਵੀ ਦੱਸਿਆ ਸੀ ਕਿ ਜੇ ਅਸੀਂ ਪਾਟੇ ਹੋਏ ਕਪੜੇ ਪਾਈ ਰੱਖਾਂਗੇ ਤਾਂ ਫੇਰ ਸਾਰੇ ਹੋਰ ਲੋਕ ਸੋਹਣੀਆਂ ਵੱਡੀਆਂ ਵੱਡੀਆਂ ਕਾਰਾਂ ਵਿਚ ਆਉਂਦੇ ਰਹਿਣਗੇ ਤੇ ਇਸ ਘਰ ਨੂੰ ਬਹੁਤ ਸਾਰੇ ਪੈਸੇ ਵੀ ਦੇ ਦੇਣਗੇ। ਫੇਰ ਸਾਡੇ ਸਾਰਿਆਂ ਲਈ ਅਲੱਗ ਅਲੱਗ ਕਮਰਾ ਹੋ ਜਾਏਗਾ ਤੇ ਬਹੁਤ ਸੁਆਦੀ ਆਈਸਕ੍ਰੀਮ ਵੀ ਮਿਲਿਆ ਕਰੇਗੀ।

ਮੈਂ ਆਈਸਕ੍ਰੀਮ ਕਦੇ ਨਹੀਂ ਖਾਧੀ। ਮੇਰੇ ਸਕੂਲ ਵਿਚ ਪੜ੍ਹਦੀ ਇਕ ਸਹੇਲੀ ਨੇ ਦੱਸਿਆ ਸੀ ਕਿ ਉਹ ਬਹੁਤ ਸੁਆਦੀ ਠੰਡੀ ਠੰਡੀ ਖਾਣ ਵਾਲੀ ਚੀਜ਼ ਹੁੰਦੀ ਹੈ।

ਸਾਡੀ ਆਂਟੀ ਦਾ ਬੇਟਾ ਮੈਨੂੰ ਬਿਲਕੁਲ ਚੰਗਾ ਨਹੀਂ ਲੱਗਦਾ। ਉਹ ਰੋਜ਼ ਰਾਤ ਨੂੰ ਸਾਡੇ ਕਮਰੇ ਵਿਚ ਆਉਂਦਾ ਰਹਿੰਦਾ ਸੀ ਤੇ ਸਾਡੇ ਸਾਰਿਆਂ ਦੇ ਕਪੜੇ ਲੁਹਾ ਕੇ, ਲਿਟਾ ਕੇ ਤਸਵੀਰਾਂ ਖਿੱਚਦਾ ਰਹਿੰਦਾ ਸੀ।

ਪਿਛਲੇ ਇਕ ਸਾਲ ਤੋਂ ਉਹ ਸਾਨੂੰ ਅੱਠ ਜਣੀਆਂ ਨੂੰ ਬਹੁਤ ਮਾਰਨ ਲਗ ਪਿਆ ਸੀ। ਉਹ ਕਹਿੰਦਾ ਸੀ ਕਿ ਉਸ ਕੋਲ ਏਡਜ਼ ਹੈ ਤੇ ਉਹ ਸਾਨੂੰ ਸਾਰਿਆਂ ਨੂੰ ਦੇਵੇਗਾ। ਪਤਾ ਨਹੀਂ ਏਡਜ਼ ਕੀ ਹੁੰਦੀ ਹੈ? ਪਤਾ ਨਹੀਂ ਉਹ ਸਾਨੂੰ ਕਦੋਂ ਦੇਵੇਗਾ?

ਜਦੋਂ ਉਹ ਰੋਜ਼ ਰਾਤ ਸਾਡੇ ਕਮਰੇ ਵਿਚ ਆਉਂਦਾ ਸੀ ਤਾਂ ਸਾਨੂੰ ਥੱਲੇ ਲਿਟਾ ਕੇ ਉੱਤੇ ਚੜ੍ਹਦਾ ਰਹਿੰਦਾ ਸੀ ਤੇ ਬਹੁਤ ਜ਼ਿਆਦਾ ਪੀੜ ਕਰਦਾ ਸੀ। ਚੀਕ ਮਾਰਨ ਨਹੀਂ ਦਿੰਦਾ ਸੀ। ਸਾਡਾ ਮੂੰਹ ਆਪਣੇ ਹੱਥ ਨਾਲ ਘੁਟ ਕੇ ਬੰਦ ਕਰ ਦਿੰਦਾ ਸੀ। ਉਦੋਂ ਸਾਡੇ ਕਮਰੇ ਨੂੰ ਆਂਟੀ ਬਾਹਰੋਂ ਕੁੰਡਾ ਲਾ ਦਿੰਦੀ ਸੀ। ਮੈਨੂੰ ਤਾਂ ਸੂਸੂ ਕਰਨ ਲੱਗਿਆਂ ਬਹੁਤ ਜ਼ਿਆਦਾ ਪੀੜ ਹੁੰਦੀ ਸੀ ਤੇ ਖ਼ੂਨ ਵੀ ਪੈਂਦਾ ਸੀ ਪਰ ਮੈਨੂੰ ਕੋਈ ਡਾਕਟਰ ਕੋਲ ਨਹੀਂ ਸੀ ਲੈ ਕੇ ਜਾਂਦਾ। ਮੇਰੀਆਂ ਹੋਰ ਵੀ ਅੱਠ ਸਹੇਲੀਆਂ ਦੀ ਇਹੀ ਹਾਲਤ ਸੀ। ਦੋ ਨੂੰ ਤਾਂ ਤੇਜ਼ ਬੁਖ਼ਾਰ ਵੀ ਹੋਣ ਲੱਗ ਪਿਆ ਸੀ।



ਮੈਨੂੰ ਪਿਛਲੇ ਹਫਤੇ ਮੇਰੀ ਸਕੂਲ ਦੀ ਟੀਚਰ ਨੇ ਇਸ ਬਾਰੇ ਪੁੱਛਿਆ ਤਾਂ ਮੈਨੂੰ ਬਹੁਤ ਡਰ ਲੱਗਿਆ ਕਿ ਹੁਣ ਮੈਨੂੰ ਕੁੱਟ ਪਵੇਗੀ। ਫੇਰ ਮੈਡਮ ਨੇ ਚਾਕਲੇਟ ਦਿੱਤੀ ਕਿ ਉਹ ਮੈਨੂੰ ਕੁੱਟੇਗੀ ਨਹੀਂ। ਚਾਕਲੇਟ ਬਹੁਤ ਸੁਆਦੀ ਸੀ। ਮੈਨੂੰ ਮੈਡਮ ਨੇ ਗੋਦੀ ਵਿਚ ਵੀ ਬਿਠਾਇਆ। ਮੈਨੂੰ ਬਹੁਤ ਚੰਗਾ ਲੱਗਿਆ। ਕਿਸੇ ਨੇ ਮੈਨੂੰ ਹਾਲੇ ਤਕ ਗੋਦੀ ਵਿਚ ਬਿਠਾਇਆ ਹੀ ਨਹੀਂ ਸੀ।

ਫੇਰ ਮੈਂ ਮੈਡਮ ਨੂੰ ਦਸ ਦਿੱਤਾ ਕਿ ਸਾਡਾ ੧੯ ਸਾਲ ਦਾ ਕੁੱਕ ਰਾਜੂ ਵੀ ਸਾਨੂੰ ਉਦੋਂ ਤਕ ਰੋਟੀ ਨਹੀਂ ਖਾਣ ਲਈ ਦਿੰਦਾ ਜਦੋਂ ਤਕ ਉਹ ਸਾਡੇ ਕਪੜੇ ਲੁਹਾ ਕੇ ਸਾਨੂੰ ਬਹੁਤ ਜ਼ਿਆਦਾ ਪੀੜ ਨਹੀਂ ਕਰਦਾ। ਮੇਰੀਆਂ ਲੱਤਾਂ ਤੇ ਢਿੱਡ ਵਿਚ ਬਹੁਤ, ਬਹੁਤ, ਬਹੁਤ ਜ਼ਿਆਦਾ ਪੀੜ ਹੁੰਦੀ ਸੀ। ਫੇਰ ਕਦੇ ਕਦੇ ਰੋਟੀ ਵੀ ਨਹੀਂ ਠੀਕ ਤਰ੍ਹਾਂ ਖਾਧੀ ਜਾਂਦੀ ਸੀ। ਪਰ, ਭੁੱਖ ਬਹੁਤ ਲੱਗੀ ਹੁੰਦੀ ਸੀ ਇਸ ਲਈ ਖਾਣੀ ਪੈਂਦੀ ਸੀ। ਮੈਂ ਤਾਂ ਇਕ ਰਾਤ ਪੀੜ ਤੋਂ ਡਰਦੀ ਮਾਰੀ ਨੇ ਰੋਟੀ ਵੀ ਨਹੀਂ ਸੀ ਖਾਧੀ ਕਿ ਸ਼ਾਇਦ ਇੰਜ ਉਹ ਕੁੱਕ ਮੈਨੂੰ ਛੱਡ ਦੇਵੇਗਾ ਪਰ ਉਸਨੇ ਫੇਰ ਵੀ ਨਹੀਂ ਛੱਡਿਆ। ਸਾਰੀ ਰਾਤ ਭੁੱਖੀ ਰਹਿ ਕੇ ਮੈਂ ਉਸ ਦਿਨ ਬਹੁਤ ਰੋਈ ਸੀ। ਉਸ ਦਿਨ ਮੈਂ ਮੰਮੀ ਪਾਪਾ ਨੂੰ ਯਾਦ ਕੀਤਾ ਸੀ ਕਿ ਉਹ ਮੈਨੂੰ ਇੱਥੇ ਕਿਉਂ ਛਡ ਕੇ ਗਏ। ਮੈਂ ਉਨ੍ਹਾਂ ਨੂੰ ਮਿਲ ਕੇ ਇਸ ਬਾਰੇ ਇਕ ਵਾਰ ਪੁੱਛਣਾ ਜ਼ਰੂਰ ਹੈ।

ਪਰਸੋਂ ਸਾਡੇ ਘਰ ਬਹੁਤ ਸਾਰੇ ਫੋਟੋ ਖਿੱਚਣ ਵਾਲੇ ਤੇ ਪੁਲਿਸ ਦੇ ਬੰਦੇ ਆਏ ਸੀ। ਉਹ ਸਾਡੇ ਘਰੋਂ ਸਾਨੂੰ ਸਾਰੀਆਂ ਕੁੜੀਆਂ ਨੂੰ ਨਾਲ ਲੈ ਗਏ। ਸਾਡੀ ਆਂਟੀ, ਉਸਦਾ ਬੇਟਾ ਤੇ ਕੁੱਕ ਰਾਜੂ ਨੂੰ ਵੀ ਪੁਲਿਸ ਜੀਪ ਵਿਚ ਬਿਠਾ ਕੇ ਲੈ ਗਏ। ਅਸੀਂ ਸਾਰੀਆਂ ਬਹੁਤ ਡਰ ਗਈਆਂ ਸੀ ਤੇ ਇਕ ਦੂਜੇ ਦਾ ਹੱਥ ਘੁਟ ਕੇ ਫੜ ਲਿਆ ਸੀ। ਪਤਾ ਨਹੀਂ ਸਾਡੇ ਕੋਲੋਂ ਕੀ ਗ਼ਲਤੀ ਹੋ ਗਈ ਸੀ ਕਿ ਪੁਲਿਸ ਆ ਗਈ ਸੀ?

ਉਸਦੋਂ ਬਾਅਦ ਸਾਨੂੰ ਹਸਪਤਾਲ ਵੀ ਲਿਜਾਇਆ ਗਿਆ ਤੇ ਡਾਕਟਰ ਅੰਕਲ ਨੇ ਸਾਨੂੰ ਚੈੱਕ ਵੀ ਕੀਤਾ, ਦਵਾਈਆਂ ਵੀ ਦਿੱਤੀਆਂ ਤੇ ਲਹੂ ਦੇ ਸੈਂਪਲ ਵੀ ਲਏ। ਹੁਣ, ਅੱਜ ਉਸ ਡਾਕਟਰ ਅੰਕਲ ਨੇ ਸਾਰਿਆਂ ਨੂੰ ਦੱਸਿਆ ਕਿ ਸਾਨੂੰ ਏਡਜ਼ ਹੋ ਗਈ ਹੈ। ਉਸ ਸਹਾਰਾ ਘਰ ਦੀ ਆਂਟੀ ਦੇ ਬੇਟੇ ਨੇ ਸਾਨੂੰ ਦਿੱਤੀ ਹੈ। ਪਤਾ ਨਹੀਂ ਇਹ ਕੀ ਹੁੰਦੀ ਹੈ ਤੇ ਕਿਵੇਂ ਦਿੱਤੀ ਹੈ। ਮੈਂ ਤਾਂ ਕਦੇ ਕੋਈ ਚੀਜ਼ ਉਸ ਕੋਲੋਂ ਹੱਥ ਵਿਚ ਫੜੀ ਵੀ ਨਹੀਂ। ਉਹ ਤਾਂ ਕਦੇ ਵੀ ਕੋਈ ਚੀਜ਼ ਸਾਨੂੰ ਦਿੰਦਾ ਹੀ ਨਹੀਂ ਸੀ। ਸਿਰਫ਼ ਮਾਰਦਾ ਹੀ ਸੀ ਤੇ ਪੀੜ ਕਰਦਾ ਸੀ।

ਮੈਨੂੰ ਡਾਕਟਰ ਅੰਕਲ ਨੇ ਅੱਜ ਗੋਦੀ ਵਿਚ ਚੁੱਕਿਆ ਤੇ ਸਿਰ ਉੱਤੇ ਹੱਥ ਫੇਰ ਕੇ ਮੋਢੇ ਨਾਲ ਲਾਇਆ। ਮੈਨੂੰ ਬੜਾ ਚੰਗਾ ਲੱਗਿਆ। ਫੇਰ ਡਾਕਟਰ ਅੰਕਲ ਨੇ ਨਰਸ ਆਂਟੀ ਨੂੰ ਮੇਰੀ ਕਹਾਣੀ ਸੁਣਾ ਕੇ ਦੱਸਿਆ ਕਿ ਮੈਨੂੰ ਏਡਜ਼ ਹੈ ਤਾਂ ਉਹ ਰੋ ਪਈ। ਉਹ ਮੈਨੂੰ ਗੋਦੀ ਵਿਚ ਚੁੱਕ ਕੇ ਆਪਣੇ ਕਮਰੇ ਵਿਚ ਲੈ ਗਈ। ਫੇਰ ਉਸਨੇ ਮੈਨੂੰ ਕਿਹਾ ਕਿ ਮੈਂ ਬਿਲਕੁਲ ਆਪਣੇ ਨਾਂ ਵਾਂਗ ਰੇਸ਼ਮ ਵਰਗੀ, ਨਰਮ ਨਰਮ ਤੇ ਕੂਲੀ ਕੂਲੀ, ਬਹੁਤ ਸੋਹਣੀ ਹਾਂ। ਮੈਂ ਨਰਸ ਆਂਟੀ ਨੂੰ ਕਿਹਾ ਕਿ ਆਂਟੀ ਸ਼ਾਇਦ ਏਸੇ ਲਈ ਮੈਨੂੰ ਏਨੀ ਮਾਰ ਪੈਂਦੀ ਰਹੀ ਹੈ। ਜਿਹੜੀ ਮੇਰੀ ਇਕ ਸਹੇਲੀ ਬਿਲਕੁਲ ਕਾਲੀ ਤੇ ਗੰਦੀ ਜਿਹੀ ਸ਼ਕਲ ਵਾਲੀ ਹੈ, ਉਸਨੂੰ ਨਾ ਸਹਾਰਾ ਘਰ ਵਾਲੀ ਆਂਟੀ ਦੇ ਬੇਟੇ ਨੇ ਤੇ ਨਾ ਹੀ ਰਾਜੂ ਕੁੱਕ ਨੇ ਕਦੇ ਕੁੱਝ ਕਿਹਾ ਸੀ। ਉਸ ਦੇ ਕਪੜੇ ਵੀ ਨਹੀਂ ਸੀ ਲਾਹੇ ਜਾਂਦੇ। ਉਸਦੀਆਂ ਫੋਟੋਆਂ ਵੀ ਨਹੀਂ ਸੀ ਖਿੱਚੀਆਂ ਜਾਂਦੀਆਂ। ਉਸਨੂੰ ਰੋਟੀ ਦੇਣ ਤੋਂ ਪਹਿਲਾਂ ਵੀ ਮਾਰ ਨਹੀਂ ਸੀ ਪੈਂਦੀ।

ਮੈਂ ਨਰਸ ਆਂਟੀ ਨੂੰ ਕਹਿ ਦਿੱਤਾ ਕਿ ਕਾਸ਼ ਮੈਨੂੰ ਰਬ ਬਹੁਤ ਗੰਦੀ ਜਿਹੀ ਭੈੜੀ ਜਿਹੀ ਸ਼ਕਲ ਵਾਲੀ ਬਣਾ ਕੇ ਭੇਜਦਾ ਤਾਂ ਮੇਰੇ ਮੰਮੀ ਪਾਪਾ ਵੀ ਮੈਨੂੰ ਰਖ ਲੈਂਦੇ ਤੇ ਜੇ ਨਾ ਵੀ ਰਖਦੇ ਤਾਂ ਮੈਨੂੰ ਏਨੀ ਦਰਦ ਤਾਂ ਨਾ ਸਹਿਣੀ ਪੈਂਦੀ ਜਿੰਨੀ ਸਹਾਰਾ ਘਰ ਵਿਚ ਸਹਿਣੀ ਪਈ।

ਫੇਰ ਪਤੈ, ਮੈਨੂੰ ਨਰਸ ਆਂਟੀ ਨੇ ਇਕ ਚਾਕਲੇਟ ਖੁਆਈ। ਬਹੁਤ ਸੁਆਦੀ ਸੀ। ਮੈਨੂੰ ਖਾ ਕੇ ਬੜਾ ਮਜ਼ਾ ਆਇਆ। ਨਰਸ ਆਂਟੀ ਨੇ ਦੱਸਿਆ ਕਿ ਹੁਣ ਮੈਨੂੰ ਕਈ ਸਾਲ ਦਵਾਈ ਵੀ ਖਾਣੀ ਪਵੇਗੀ ਤੇ ਕਈ ਦਿਨ ਹੁਣ ਟੀਕੇ ਵੀ ਲੁਆਉਣੇ ਪੈਣਗੇ। ਪਤੈ, ਜਦੋਂ ਨਰਸ ਆਂਟੀ ਨਾਲਦੇ ਕਮਰੇ ਵਿਚ ਟੀਕਾ ਲੈਣ ਗਈ ਤਾਂ ਉੱਥੇ ਹੋਰ ਨਰਸਾਂ ਵੀ ਬੈਠੀਆਂ ਸਨ। ਮੈਂ ਵੀ ਹੌਲੀ ਹੌਲੀ ਦਰਵਾਜ਼ੇ ਤਕ ਨਰਸ ਆਂਟੀ ਦੇ ਪਿੱਛੇ ਚਲੀ ਗਈ ਤੇ ਲੁਕ ਕੇ ਉਨ੍ਹਾਂ ਨੂੰ ਵੇਖਦੀ ਰਹੀ। ਉੱਥੇ ਨਰਸ ਆਂਟੀ ਜ਼ੋਰ ਦੀ ਰੋ ਪਈ ਤੇ ਬਾਕੀਆਂ ਨੂੰ ਕਹਿਣ ਲੱਗੀ - ਇਹ ਰੇਸ਼ਮਾ ਹੁਣ ਬਹੁਤੀ ਦੇਰ ਜੀਅ ਨਹੀਂ ਸਕਣ ਲੱਗੀ। ਇਸਨੂੰ ਏਡਜ਼ ਹੋ ਗਈ ਹੈ। ਸਹਾਰਾਘਰ ਦੇ ਕੁੱਕ ਤੇ ਮਾਲਕ ਦੇ ਬੇਟੇ ਨੇ ਇਸਨੂੰ ਜੀਣ ਜੋਗਾ ਨਹੀਂ ਛੱਡਿਆ।

ਮੈਨੂੰ ਸੁਣ ਕੇ ਬਹੁਤ ਡਰ ਲੱਗਿਆ। ਮੈਂ ਭਜ ਕੇ ਵਾਪਸ ਆ ਕੇ ਬਹੁਤ ਰੋਈ। ਕੀ ਮੈਂ ਹੁਣ ਮਰ ਜਾਵਾਂਗੀ? ਏਡਜ਼ ਕੀ ਕੋਈ ਗੰਦੀ ਬੀਮਾਰੀ ਹੈ? ਮੈਨੂੰ ਕਿੰਨਾ ਕੁੱਟਦੇ ਹੁੰਦੇ ਸੀ। ਕੀ ਉਹ ਬੀਮਾਰੀ ਦੇਣ ਲਈ ਕੁੱਟਦੇ ਤੇ ਪੀੜ ਕਰਦੇ ਸੀ? ਮੇਰਾ ਸੱਚੀਂ ਅਜ ਦਿਲ ਕਰਦੈ ਕਿ ਜੇ ਮੇਰੇ ਹੱਥ ਨਰਮ-ਨਰਮ, ਕੂਲੇ-ਕੂਲੇ ਨਾ ਹੁੰਦੇ ਤੇ ਜ਼ੋਰ ਵਾਲੇ ਹੁੰਦੇ ਤਾਂ ਮੈਂ ਰਾਜੂ ਕੁੱਕ ਤੇ ਉਸ ਗੰਦੇ ਬੰਦੇ ਨੂੰ ਉਸੇ ਚਾਕੂ ਨਾਲ ਮਾਰਦੀ ਜਿਸ ਚਾਕੂ ਨਾਲ ਉਹ ਮੇਰੇ ਗਲੇ ਕੋਲ ਰੱਖ ਕੇ, ਮੈਨੂੰ ਡਰਾਉਂਦੇ ਹੁੰਦੇ ਸੀ।

ਮੇਰੀ ਮੈਡਮ ਨੇ ਦੱਸਿਆ ਸੀ ਕਿ ਬੰਦਾ ਮਰ ਕੇ ਰਬ ਕੋਲ ਜਾ ਕੇ ਦੁਬਾਰਾ ਫੇਰ ਜੰਮਦਾ ਹੈ। ਮੈਂ ਅਗਲੀ ਵਾਰ ਬਿਲਕੁਲ ਸੋਹਣੀ ਨਹੀਂ ਬਣ ਕੇ ਆਉਣਾ। ਮੈਂ ਰਬ ਜੀ ਨੂੰ ਮੱਥਾ ਟੇਕ ਕੇ ਆਖਾਂਗੀ ਕਿ ਹੁਣ ਮੇਰੇ ਕੋਲੋਂ ਹੋਰ ਪੀੜ ਬਰਦਾਸ਼ਤ ਨਹੀਂ ਹੋਣੀ। ਅਗਲੀ ਵਾਰ ਮੈਨੂੰ ਉਸੇ ਸਹਾਰਾ ਘਰ ਵਿਚ ਨਾ ਭੇਜਿਓ। ਕਿਸੇ ਹੋਰ ਥਾਂ ਭੇਜਿਓ ਜਿੱਥੇ ਇੰਜ ਦੀ ਨਰਸ ਆਂਟੀ ਹੋਵੇ ਜਿਹੜੀ ਮੈਨੂੰ ਗੋਦੀ ਚੁੱਕ ਕੇ ਪਿਆਰ ਕਰੇ ਤੇ ਚਾਕਲੇਟ ਵੀ ਦੇਵੇ। ਫੇਰ ਤਾਂ ਮੈਂ ਟੀਕੇ ਦੀ ਪੀੜ ਵੀ ਸਹਿ ਲਵਾਂਗੀ।

ਮੈਂ ਰਬ ਜੀ ਨੂੰ ਇਹ ਵੀ ਕਹਾਂਗੀ ਕਿ ਉਹ ਸਹਾਰਾਘਰ ਦੀ ਆਂਟੀ ਤੇ ਉਸਦੇ ਬੇਟੇ ਨੂੰ ਅਤੇ ਰਾਜੂ ਕੁੱਕ ਨੂੰ ਵੀ ਬਹੁਤ ਜ਼ਿਆਦਾ ਮਾਰਨ। ਉਸ ਸੱਚੀਂ ਬਹੁਤ ਗੰਦੇ ਨੇ। ਸੱਚੀਂ ਰਬ ਜੀ, ਸੱਚੀਂ ਮੁੱਚੀਂ ਬਹੁਤ ਜ਼ਿਆਦਾ ਗੰਦੇ ਨੇ। ਉਨ੍ਹਾਂ ਨੂੰ ਜ਼ਰੂਰ ਮਾਰਿਓ।

ਮੇਰੇ ਮੰਮੀ ਪਾਪਾ ਮੈਨੂੰ ਇਨੀ ਗੰਦੀ ਥਾਂ ਉੱਤੇ ਛਡ ਕੇ ਕਿਉਂ ਚਲੇ ਗਏ ਸੀ? ਮੇਰਾ ਕੀ ਕਸੂਰ ਸੀ? ਉਨ੍ਹਾਂ ਨਾਲ ਵੀ ਰਬ ਜੀ ਜ਼ਰੂਰ ਗੁੱਸੇ ਹੋਇਓ। ਪਰ ਰਬ ਜੀ, ਇਕ ਆਖ਼ਰੀ ਗੱਲ ਹੋਰ ਵੀ ਮੇਰੀ ਮੰਨ ਲਇਓ। ਮੈਨੂੰ ਆਪਣੇ ਕੋਲ ਵਾਪਸ ਸੱਦਣ ਤੋਂ ਪਹਿਲਾਂ ਕੀ ਇਕ ਵਾਰ, ਸਿਰਫ਼ ਇਕ ਵਾਰ ਆਈਸਕ੍ਰੀਮ ਖੁਆ ਸਕਦੇ ਹੋ? ਮੇਰੀ ਸਹੇਲੀ ਨੇ ਦੱਸਿਆ ਸੀ ਉਹ ਬਹੁਤ ਜ਼ਿਆਦਾ ਸੁਆਦ ਚੀਜ਼ ਹੁੰਦੀ ਹੈ। ਮੈਂ ਕਈਆਂ ਨੂੰ ਖਾਂਦੇ ਵੀ ਵੇਖਿਆ ਹੈ। ਮੇਰਾ ਖਾਣ ਨੂੰ ਬੜਾ ਜੀਅ ਕਰਦਾ ਹੈ। ਸਿਰਫ਼ ਇਕ ਵਾਰ, ਪਲੀਜ਼, ਰਬ ਜੀ। "

ਨਾਬਾਲਗ ਬੱਚੀ ਦਾ ਇਹ ਲੇਖ, ਉਸਦੀ ਆਪਣੀ ਜ਼ਿੰਦਗੀ ਨੂੰ ਬਿਆਨ ਕਰਦਾ ਸੱਚ, ਕੀ ਕਿਸੇ ਨੂੰ ਝੰਜੋੜਦਾ ਹੈ? ਓ ਜਾਗਦੀ ਜ਼ਮੀਰ ਵਾਲਿਓ, ਸਹਾਰਾਘਰਾਂ ਦੇ ਅਜਿਹੇ ਦਰਿੰਦਿਆਂ ਨੂੰ ਖੁੱਲ੍ਹਾ ਨਾ ਛੱਡਿਓ! ਕੀ ਏਨੇ ਨਿਘਰ ਚੁੱਕੇ ਹਾਲਾਤ ਨੂੰ ਸੁਧਾਰਨ ਦਾ ਵਕਤ ਆ ਨਹੀਂ ਚੁੱਕਿਆ?

ਕੀ ਅਜੇ ਵੀ ਮਾਸੂਮ ਕਲੀਆਂ ਨੂੰ ਮਿੱਧੇ ਜਾਣ ਤੋਂ ਬਚਾਉਣ ਤੋਂ ਵੱਡਾ ਕੋਈ ਮਸਲਾ ਬਚਿਆ ਹੈ? ਜੇ ਬਚਿਆ ਜਾਪਦਾ ਹੈ, ਤਾਂ ਇਹ ਕੋਈ ਵਾਕਈ ਹਾਲੇ ਮਨੁੱਖਤਾ ਦੇ ਦਰਦ ਨੂੰ ਹੰਢਾਉਣ ਅਤੇ ਵੰਡਾਉਣ ਤੋਂ ਵਾਂਝੇ ਰਹਿ ਚੁੱਕੇ ਬੰਦੇ ਦੀ ਸੋਚ ਹੈ ਜਿਹੜਾ ਮਨੁੱਖੀ ਅਧਿਕਾਰਾਂ ਦੀ ਕਦਰ ਪੂਰੀ ਤਰ੍ਹਾਂ ਨਹੀਂ ਕਰ ਰਿਹਾ। ਇਕ ਵਾਰ ਮੇਰੇ ਸਵਾਲ ਦਾ ਜਵਾਬ ਤਾਂ ਦਿਓ ਕਿ ਹੁਣ ਰੇਸ਼ਮਾ ਵਿਚਾਰੀ ਕੀ ਕਰੇ?

*ਬੱਚਿਆਂ ਦੀ ਮਾਹਿਰ,*
*੨੮, ਪ੍ਰੀਤ ਨਗਰ, ਲੋਅਰ ਮਾਲ, ਪਟਿਆਲਾ।*
*ਫੋਨ ਨੰ: ੦੧੭੫-੨੨੧੬੭੮੩*

ਪੁਸਤਕ ਰੀਵੀਊ

**ਪੁਸਤਕ ਦਾ ਨਾਂ :- ਕੈਸੀ ਕੂੰਜ ਉਡਾਰੀ (ਮਹਾਂ ਕਾਵਿ) ਕਵੀ (ਲੇਖਕ) ਦਾ ਨਾਂ : ਲਖਵਿੰਦਰ ਸਿੰਘ ਬਾਜਵਾ**

**ਪੰਨੇ : ੧੫੨, ਕੀਮਤ : ੧੬੦/-, ਪ੍ਰਕਾਸ਼ਕ : ਉਡਾਣ ਪਬਲੀਕੇਸ਼ਨਜ਼, ਮਾਨਸਾ, ਰੀਵਿਊਕਾਰ : ਜੋਗਿੰਦਰ ਕੌਰ ਅਗਨੀਹੋਤਰੀ**

ਲਖਵਿੰਦਰ ਸਿੰਘ ਬਾਜਵਾ ਦੁਆਰਾ ਰਚਿਆ ਮਹਾਂ-ਕਾਵਿ "ਕੈਸੀ ਕੂੰਜ ਉਡਾਰੀ' ਇਕ ਅਜਿਹੀ ਰਚਨਾ ਹੈ, ਜਿਸ ਵਿਚ ਕਵੀ ਨੇ ਆਪਣੀ ਸੂਝ-ਬੂਝ ਦਾ ਸਬੂਤ ਦੇ ਕੇ ਇਸ ਨੂੰ ਉਸਾਰਿਆ ਹੈ। ਇਸ ਰਚਨਾ ਦਾ ਮੁੱਖ ਵਿਸ਼ਾ ਹਿੰਦ-ਪਾਕਿ ਵੰਡ ਦੀ ਉਸ ਦਰਦਨਾਕ ਕਹਾਣੀ ਨੂੰ ਬਿਆਨਣ ਦਾ ਇਕ ਯਤਨ ਹੈ, ਜਿਸਦੇ ਦਰਦ ਨੂੰ ਆਪਣਾ ਘਰ-ਬਾਰ ਛੱਡਕੇ ਸ਼ਰਨਾਰਥੀ ਬਣੇ ਲੋਕ ਅੱਜ ਵੀ ਨਹੀਂ ਭੁੱਲੇ। ਬਾਜਵੇ ਨੇ ਸੰਨ ਸੰਤਾਲੀ ਦਾ ਉਹ ਕਰੂਰ ਚਿੱਤਰ ਚਿਤਰਿਆ ਹੈ ਕਿ ਪੱਥਰ ਦਿਲ ਇਨਸਾਨ ਵੀ ਪਿਘਲ ਜਾਵੇ।

ਬੇਸ਼ੱਕ ਕਵੀ ਨੇ ਇਸ ਮਹਾਂਕਾਵਿ ਵਿਚ ਆਪਣੇ ਪਰਿਵਾਰ ਬਾਰੇ, ਦੋਸਤਾਂ ਮਿੱਤਰਾਂ ਬਾਰੇ, ਰਿਸ਼ਤੇਦਾਰਾਂ ਬਾਰੇ ਜ਼ਿਕਰ ਕੀਤਾ ਹੈ, ਪਰ ਇਹ ਗਾਥਾ ਨਿੱਜ ਦੀ ਨਾ ਬਣ ਕੇ, ਪਰ ਦੀ ਵੀ ਬਣ ਗਈ ਹੈ। ਸੰਵੇਦਨਸ਼ੀਲ ਆਦਮੀ ਜਦੋਂ ਇਸ ਰਚਨਾ ਨੂੰ ਪੜ੍ਹਦਾ ਹੈ ਤਾਂ ਉਹ ਅੱਥਰੂ ਕੇਰੇ ਬਿਨਾਂ ਨਹੀਂ ਰਹਿ ਸਕਦਾ ਬਲਕਿ ਉਸ ਦ੍ਰਿਸ਼ ਨੂੰ ਹੋਰਾਂ ਲੋਕਾਂ ਦੇ ਉੱਤੇ ਢੁਕੋਅ ਕੇ ਵੀ ਵੇਖਦਾ ਹੈ।

ਬਾਜਵਾ ਨੇ ਹਿੰਦ-ਪਾਕਿ ਵੰਡ ਆਪ ਨਹੀਂ ਵੇਖੀ, ਪਰ ਵੱਡੇ-ਵਡੇਰਿਆਂ ਵੱਲੋਂ ਇਕ ਦੂਜੇ ਨਾਲ ਸਾਂਝੇ ਕੀਤੇ ਦੁੱਖੜਿਆਂ ਦਾ ਬਾਲ-ਮਨ ਤੇ ਪਿਆ ਪ੍ਰਭਾਵ ਹਾਵੀ ਹੋ ਗਿਆ ਤੇ ਕਵੀ ਨੇ ਇਸ ਦਰਦ ਨੂੰ ਆਪਣੇ ਮਨ ਵਿਚ ਪਤਾ ਨਹੀਂ ਕਿੰਨਾ ਚਿਰ ਕਿਵੇਂ ਸਮੋਈ ਰੱਖਿਆ। ਇਹ ਤਾਂ ਲੇਖਕ ਹੀ ਜਾਣਦਾ ਹੈ।

ਕਵੀ ਦਾ ਵੱਡਪਣ ਇਸ ਵਿਚ ਹੈ ਕਿ ਰਚਨਾ ਸ਼ੁਰੂ ਕਰਨ ਤੋਂ ਪਹਿਲਾਂ ਉਹ ਸਰਸਵਤੀ ਤੇ ਆਪਣੇ ਗੁਰੂ ਪ੍ਰਤੀ ਸ਼ਰਧਾ ਦਾ ਪ੍ਰਗਟਾਅ ਕਰਦਾ ਹੈ। ਇਸ ਰਚਨਾ ਵਿਚ ਉਸਨੇ ਭਿੰਨ-ਭਿੰਨ ਛੰਦਾਂ ਦੀ ਵਰਤੋਂ ਕੀਤੀ ਹੈ। ਇਹ ਰਚਨਾ ਰਸ-ਭਰਪੂਰ ਵੀ ਹੈ, ਜਿੰਨ੍ਹਾਂ ਰਸਾਂ ਦੀ ਕਵੀ ਨੇ ਵਰਤੋਂ ਕੀਤੀ ਹੈ ਉਨ੍ਹਾਂ ਵਿਚ, ਕਰੁਣਾ ਰਸ, ਵੀਭਤਸ ਰਸ, ਵੈਰਾਗ ਰਸ, ਰੌਦਰ ਤੇ ਸ਼ਿੰਗਾਰ ਰਸਾਂ ਦੀ ਵਰਤੋਂ ਕੀਤੀ ਹੈ।

ਬਾਜਵਾ ਨੇ ਆਪਣੀ ਰਚਨਾ ਨੂੰ ਸੁਆਦਲੀ ਬਣਾਉਣ ਲਈ ਸਭਿਆਚਾਰ ਦਾ ਵਰਨਣ ਵੀ ਕੀਤਾ ਹੈ। ਰਚਨਾ ਦੀ ਸ਼ੁਰੂਆਤ ਹੀ ਦਰਦਨਾਕ ਦ੍ਰਿਸ਼ ਨਾਲ ਹੁੰਦੀ ਹੈ :

"ਕਿੱਸਾ ਦੇਸ਼ ਵੰਡਾਰੇ ਦਾ ਦਰਦ ਭਰਿਆ,
ਲੂਣ ਲੱਗਦਾ ਜਿਸ ਤਰ੍ਹਾਂ ਫੱਟ ਉੱਤੇ।
ਉੱਜੜ ਗਿਆ ਦੇ ਸ਼ੀਸ਼ ਤੇ ਕਾਲ ਸੂਕੇ,
ਸੱਟ ਵੱਜਦੀ ਜਿਸ ਤਰ੍ਹਾਂ ਸੱਟ ਉਤੇ।"

ਅਗਲੀਆਂ ਤੁਕਾਂ ਵਿਚ

ਕੀ-ਕੀ ਔਕੜਾਂ ਆਉਣ ਪ੍ਰਦੇਸੀਆਂ ਨੂੰ,
ਗੱਲ ਪ੍ਰਦੇਸੀ ਹੀ ਜਾਣਦਾ ਹੈ
ਜਿਸ ਦੀ ਮਾਤ-ਭੂਮੀ ਹੱਥੋਂ ਖੁੱਸ ਜਾਵੇ,
ਹੁੰਦਾ ਕਦੋਂ ਉਹ ਵਕਤ ਦੇ ਹਾਣ ਦਾ ਹੈ।

'ਦਾਨੀ ਲੋਕ' ਸਿਰਲੇਖ ਅਧੀਨ ਕਵਿਤਾ ਵਿਚ ਕਵੀ ਨੇ ਚੌਧਰੀ ਦੀ ਖੁੱਲ੍ਹਦਿਲੀ ਬਾਰੇ ਦੱਸਦਿਆਂ ਕਮਾਲ ਹੀ ਕਰ ਛੱਡਿਆ ਹੈ ਕਿ ਦਿਲ ਦਰਿਆ ਤੇ ਬੁੱਧੀਮਾਨ ਆਦਮੀ ਪਿੰਡ ਦੀ ਧੀ, ਭੈਣ ਜਾਂ ਜੁਆਈ ਦਾ ਕਿਵੇਂ ਮਾਣ ਰੱਖਦੇ ਸਨ। ਜਦੋਂ ਪਿੰਡ ਦੇ ਮਜ਼ਬੀ ਪਰਿਵਾਰ ਵਿਚ ਜੁਆਈ ਤੁਰ ਕੇ ਸਹੁਰੇ ਘਰ ਜਾਂਦਾ ਹੈ ਤਾਂ ਚੌਧਰੀ ਉਸਨੂੰ ਪੁੱਛਦਾ ਹੈ ਤਾਂ ਦੱਸਣ ਤੇ ਉਸਨੂੰ ਮੱਲੋਮੱਲੀ ਘੋੜੀ ਚੜ੍ਹਾਉਂਦਾ ਹੈ, ਸਹੁਰੇ ਘਰ ਵਾਲੇ ਚੌਧਰੀ ਦੀ ਘੋੜੀ ਦੇਖ ਕੇ ਹੈਰਾਨ ਹੋ ਜਾਂਦੇ ਹਨ ਤੇ ਉਸ ਕੋਲ ਜਾ ਕੇ ਮੁਆਫੀ ਮੰਗਦੇ ਹਨ। ਪਰ ਚੌਧਰੀ ਅੱਗੋਂ ਇਹੀ ਕਹਿੰਦਾ ਹੈ ਕਿ ਇਹ ਘੋੜੀ ਮੈਂ ਇਸਨੂੰ ਆਪਣੀ ਮਰਜ਼ੀ ਨਾਲ ਹੀ ਦਾਨ ਕੀਤੀ ਹੈ।

ਇਸ ਤੋਂ ਬਾਅਦ ਬੇਸ਼ੱਕ ਉਨ੍ਹਾਂ ਸਭਿਆਚਾਰ ਬਾਰੇ ਲਿਖਿਆ ਹੈ ਪਰ ਮੂਲ ਵਿਸ਼ਾ ਘਰੋਂ ਉਜੜਨ ਦਾ ਰਿਹਾ ਹੈ :

"ਘੂਕਰ ਪਾਈ ਲੁਟੇਰਿਆਂ, ਖੱਖਰ ਜਿਵੇਂ ਭਰਿਡ।
ਦੱਸਾਂ ਮੈਂ ਪਰਿਵਾਰ ਨੇ, ਕਿੱਦਾਂ ਛੱਡਿਆ ਪਿੰਡ।

ਕਵੀ ਨੇ ਭਾਗ ਪੰਜਵੇਂ ਵਿਚ ਮਜਬੂਰ ਆਦਮੀ ਦੀ ਮਜਬੂਰੀ ਬਿਆਨੀ ਹੈ ਕਿ ਮਜਬੂਰ ਆਦਮੀ ਸਕਤੇ ਦੀ ਮਰਜ਼ੀ ਤੇ ਨਿਰਭਰ ਹੈ ਕਿ ਉਹ ਉਸ ਨਾਲ ਕਿਹੋ ਜਿਹਾ ਵਰਤਾਉ ਕਰਦਾ ਹੈ। ਦੇਖੋ ਨਮੂਨਾ

ਕੌਣ ਹਟਾਵੇ, ਆਪ ਵਾੜ ਜਦ ਖੇਤੀ ਖਾਵੇ,
ਮਾਰੇ ਰਾਜਾ ਆਪ ਆਣ, ਫਿਰ ਕੌਣ ਬਚਾਵੇ,
ਵਾੜਾਂ ਤੋੜਨ ਨੇਰੀਆਂ, ਭੇਡਾਂ ਕੀ ਦਾਹਵੇ,
ਫਿਰ ਮਰਜ਼ੀ ਬਘਿਆੜ ਦੀ, ਖਾਵੇ ਨਾ ਖਾਵੇ।

ਕਵੀ ਨੇ ਉਨ੍ਹਾਂ ਨੇਕ ਸ਼ਖਸੀਅਤਾਂ ਦਾ ਵੀ ਵਰਨਣ ਕੀਤਾ ਹੈ ਜਿਹੜੇ ਇਸ ਵੰਡ ਨੂੰ ਨਹੀਂ ਸਨ ਚਾਹੁੰਦੇ ਬਲਕਿ ਆਪਣੇ ਭਰਾਵਾਂ ਨਾਲੋਂ ਵਿਛੜਨ ਤੇ ਦੁਖੀ ਸਨ :

ਲਖਵਿੰਦਰ ਸਿੰਘ ਬਾਜਵਾ ਨੇ ਰਚਨਾ, ਰਚਨ ਵੇਲੇ ਬਿਨਾਂ ਕਿਸੇ ਭੇਦਭਾਵ ਦੇ ਉਹ ਚਰਿੱਤਰ ਉਘਾੜੇ ਹਨ ਜੋ ਸਹੀ ਅਰਥਾਂ ਵਿਚ ਉਘੜਨੇ ਚਾਹੀਦੇ ਸਨ।

'ਕੈਸੀ ਕੂੰਜ ਉਡਾਰੀ' ਵਿਚ ਕਵੀ ਨੇ ਸਚਾਈ ਨੂੰ ਸਚਾਈ ਹੀ ਬਿਆਨਿਆ ਹੈ।

ਬਾਜਵਾ ਇਕ ਸੁਚੇਤ ਕਵੀ ਹੈ। ਉਸਦੀ ਪੁਸਤਕ "ਕੈਸੀ ਕੂੰਜ ਉਡਾਰੀ" ਦੀ ਤੁਕਬੰਦੀ ਪ੍ਰਭਾਵਸ਼ਾਲੀ ਤੇ ਭਾਸ਼ਾ ਸਾਦ ਮੁਰਾਦੀ ਹੈ। ਅੱਗੇ ਪੜ੍ਹਨ ਦੀ ਲਾਲਸਾ ਬਣੀ ਰਹਿੰਦੀ ਹੈ।

ਆਖ਼ਰ ਵਿਚ ਕਿਹਾ ਜਾ ਸਕਦਾ ਹੈ ਕਿ ਇਹ ਰਚਨਾ ਜਿੱਥੇ ਬੀਤੇ ਸਮੇਂ ਦੀ ਵਧੀਆ ਜਾਣਕਾਰੀ ਦੇਣ ਵਾਲੀ ਹੈ, ਉਥੇ ਸਾਨੂੰ ਇਹ ਵੀ ਸਿੱਖਿਆ ਲੈਣੀ ਚਾਹੀਦੀ ਹੈ ਕਿ ਸਮਾਜ ਵਿਚ ਦੁਬਾਰਾ ਸੰਤਾਲੀ ਵਾਲੇ ਹਾਲਾਤ ਪੈਦਾ ਨਾ ਹੋਣ। ਪੰਜਾਬੀ ਸਾਹਿਤ ਵਿਚ ਵਾਧਾ ਕਰਕੇ ਕਵੀ ਨੇ ਆਪਣੀ ਮਾਂ ਬੋਲੀ ਪ੍ਰਤੀ ਆਪਣਾ ਫਰਜ਼ ਅਦਾ ਕੀਤਾ ਹੈ। ਪੰਜਾਬੀ ਸਾਹਿਤ ਜਗਤ ਵਿਚ 'ਕੈਸੀ ਕੂੰਜ ਉਡਾਰੀ' ਦਾ ਸਵਾਗਤ ਹੈ।

*ਸਰਕਾਰੀ ਸੀਨੀਅਰ ਸੈਕੰਡਰੀ ਸਕੂਲ (ਲੜਕੀਆਂ),*
*ਰਾਣੀਆਂ (ਸਿਰਸਾ)*

ਦਿਲ ਨੂੰ ਧੂਹ ਪਾਉਂਦੀ ਜੀਵਨ ਗਾਥਾ ਹੈ

# ਆਪਣੇ ਪਿਆਰੇ ਬਲਰਾਜ ਸਾਹਨੀ ਦੀ

—ਡਾ. ਸੁਰਿੰਦਰ ਮੰਡ

ਆਮ ਲੋਕ ਤਕਰੀਬਨ ਏਨਾ ਕੁ ਜਾਣਦੇ ਹਨ ਕਿ ਬਲਰਾਜ ਸਾਹਨੀ ਹਿੰਦੀ ਫਿਲਮ ਜਗਤ ਦਾ ਬਹੁਤ ਵਧੀਆ ਐਕਟਰ ਸੀ। ਉਸਨੇ ੧੩੫ ਦੇ ਲਗਭਗ ਫਿਲਮਾਂ ਵਿਚ ਆਪਣੀ ਨਿਵੇਕਲੀ ਛਾਪ ਛੱਡਣ ਵਾਲੇ ਰੋਲ ਕੀਤੇ। ਉਸਦੀਆਂ ਬਹੁਤੀਆਂ ਫਿਲਮਾਂ ਬਹੁਤ ਮਸ਼ਹੂਰ ਹੋਈਆਂ ਅਤੇ ਚੱਲੀਆਂ।

ਪਰ ਮਸ਼ਹੂਰੀ ਵਾਲਾ ਉਹ ਸਫਰ ਏਨਾ ਟੇਢਾ ਮੇਢਾ ਅਤੇ ਸੰਘਰਸ਼ ਵਾਲਾ ਸੀ ਕਿ ਜਿਸ ਦਾ ਕੋਈ ਕਿਆਸ ਨਹੀਂ ਕਰ ਸਕਦਾ। ਅਸੀਂ ਅੱਜ ਇਸ ਲਿਖਤ ਰਾਹੀਂ ਪਿਆਰੇ ਬਲਰਾਜ ਦੇ ਉਸ ਬਿਖੜੇ ਸਫਰ ਦੇ ਹਮਸਫਰ ਬਣਾਂਗੇ।

ਆਪਣੇ ਪੰਜਾਬੀ ਵੀਰ ਬਲਰਾਜ ਨੇ ਜ਼ਿੰਦਗੀ ਵਿਚ ਪ੍ਰਾਪਤੀਆਂ ਅਤੇ ਮਸ਼ਹੂਰੀ ਦੀ ਸਿਖਰ ਵੀ ਹੰਢਾਈ ਅਤੇ ਦਰਦ ਦੇ ਮਾਰੂਥਲ ਵਿਚਦੀ ਵੀ ਲੰਘਿਆ ਜਿਥੇ ਉਹ ਕਿਸੇ ਰੁੱਖ ਬੂਟੇ ਦੀ ਛਾਂ ਤਕ ਨੂੰ ਤਰਸਿਆ।

ਪੰਜਾਬੀਅਤ ਨੂੰ ਅੰਤਾਂ ਦਾ ਮੋਹ ਕਰਨ ਵਾਲੇ ਬਲਰਾਜ ਦਾ ਜਨਮ ਇਕ ਮਈ ੧੯੧੩ ਨੂੰ ਰਾਵਲਪਿੰਡੀ ਵਿਖੇ ਹੋਇਆ। ਪੁਰਖਿਆਂ ਦਾ ਪਿੰਡ ਭੇਰਾ ਸੀ। ਰਾਵਲਪਿੰਡੀ ਦੇ ਬੜੇ ਸਫਲ ਕਾਰੋਬਾਰੀ ਹਰਬੰਸ ਲਾਲ ਸਾਹਨੀ ਅਤੇ ਸ਼੍ਰੀਮਤੀ ਲਕਸ਼ਮੀ ਦੇਵੀ ਦਾ ਪੰਜਾਂ ਧੀਆਂ ਤੋਂ ਜੰਮਿਆ ਪੁੱਤਰ ਸੀ। ਉਸਦੇ ਜਨਮ ਵੇਲੇ ਪੰਜਾਂ ਵਿਚੋਂ ਦੋ ਭੈਣਾਂ ਹੀ ਬਚੀਆਂ ਸਨ।

ਬਲਰਾਜ ਦਾ ਪਹਿਲਾ ਨਾਮ ਯੁਧਿਸ਼ਟਰ ਸੀ। ਪਰ ਇਹ ਨਾਂ ਲੈਣਾ ਔਖਾ ਸੀ ਇਸ ਲਈ ਬਦਲ ਦਿਤਾ ਗਿਆ। ਪਿਤਾ ਪੱਕੇ ਆਰੀਆ ਸਮਾਜੀ ਸਨ। ਘਰ ਵਿਚ ਕੱਟੜ ਆਰੀਆ ਸਮਾਜੀਆਂ ਵਾਲਾ ਮਾਹੌਲ ਸੀ। ਏਥੋਂ ਤਕ ਕਿ ਸਿਨਮਾ ਵੇਖਣਾ ਵੀ ਸਖਤ ਮਨ੍ਹਾ ਸੀ।

ਬਲਰਾਜ ਨੂੰ ਬਕਾਇਦਾ ਹਵਨ ਕਰਕੇ, ਪੀਲੀ ਧੋਤੀ ਬੰਨ੍ਹ ਕੇ, ਸਿਰ ਘੋਨ ਕਰਕੇ ਤੇ ਵਿਚ ਲੰਮੀ ਬੋਦੀ ਰੱਖ ਕੇ ਆਰੀਆ ਸਮਾਜੀਆਂ ਦੇ 'ਗੁਰੂਕਲ ਪੋਠੋਹਾਰ' ਵਿਚ ਪੜ੍ਹਨੇ ਪਾਇਆ ਗਿਆ। ਉਹ ਭਿਖਸ਼ੂ ਵਰਗਾ ਲਗਦਾ ਸੀ। ਚੌਥੀ ਜਮਾਤ 'ਚ ਜਾ ਕੇ ਉਸਨੇ ਐਲਾਨ ਕਰ ਦਿੱਤਾ ਕਿ ਮੈਂ ਇਸ. ਸਕੂਲੇ ਨਹੀਂ ਪੜ੍ਹਨਾ। ਪਿਤਾ ਨੂੰ ਝਟਕਾ ਜਿਆ ਲੱਗਾ। ਆਖਿਰ ਉਸਨੂੰ ਚੌਥੀ ਵਿਚ ਡੀ.ਏ.ਵੀ. ਸਕੂਲ ਵਿਚ ਦਾਖਲ ਕਰਵਾਇਆ ਗਿਆ।



ਨਿੱਕੀ ਉਮਰੇ ਉਹ ਹੋਰ ਬੱਚਿਆਂ ਨਾਲ ਰਲ ਕੇ ਨਿੱਕੇ ਨਿੱਕੇ ਨਾਟਕ ਅਤੇ ਝਾਕੀਆਂ ਵਿਚ ਹਿਸਾ ਲੈਂਦਾ। ਜੋ ਦੇਸ਼ ਭਗਤਾਂ ਬਾਰੇ ਹੁੰਦੀਆਂ। ਸੱਤਵੀਂ ਜਮਾਤ ਵਿਚ ਉਸਨੇ ਇਕ ਸਫੇ ਦਾ ਹੱਥ ਲਿਖਤ ਰਸਾਲਾ ਕੱਢਿਆ ਜਿਸਦਾ ਨਾਮ ਸੀ 'ਹਕੀਕਤ'। ਇਸਦੇ ਤਿੰਨ ਅੰਕ ਨਿਕਲੇ। ਉਹ ਸਾਹਸੀ ਅਤੇ ਉਦਮੀ ਕਿਸਮ ਦਾ ਬੱਚਾ ਸੀ। ਜੋ ਕਿਸੇ ਬੰਧ ਬੰਧੇਜ ਵਿਚ ਨਹੀਂ ਸੀ ਆਉਂਦਾ। ਅੱਗੇ ਹੀ ਅੱਗੇ ਵਧਦਾ ਜਾਣ ਵਾਲਾ ਸੀ। ਇਕੱਲਾ, ਦਿੱਤੀ ਧੁੱਸ, ਨਵੇਂ ਬਿਖੜੇ ਰਾਹਾਂ ਤੇ। ਅਗਾਂਹਵਧੂ ਖਿਆਲ ਸਨ ਉਸਦੇ।

ਬਲਰਾਜ ਨੇ ੧੯੨੮ ਵਿਚ ਦਸਵੀਂ ਪਾਸ ਕੀਤੀ। ਜਿਲ੍ਹੇ ਵਿਚੋਂ ਦੂਜੇ ਨੰਬਰ ਤੇ ਆਇਆ। ੧੯੩੦ ਵਿਚ ਡੀ.ਏ.ਵੀ. ਕਾਲਿਜ ਰਾਵਲਪਿੰਡੀ ਤੋ ਇੰਟਰਮੀਡੀਏਟ ਪਾਸ ਕੀਤੀ। ਇਸ ਕਾਲਿਜ ਵਿਚ ਉਸਦਾ ਅੰਗ੍ਰੇਜੀ ਦੇ ਪ੍ਰੋਫੈਸਰ ਜਸਵੰਤ ਰਾਏ ਨਾਲ ਸੰਪਰਕ ਹੋਇਆ। ਜਿਸਦੀ ਛੋਟੀ ਭੈਣ ਦਮਯੰਤੀ ਨਾਲ ਉਸਦੀ ੧੯੩੬ ਵਿਚ ਸ਼ਾਦੀ ਹੋਈ।

੧੯੩੦ ਵਿਚ ਬਲਰਾਜ ਗੌਰਮਿੰਟ ਕਾਲਿਜ ਲਹੌਰ ਦਾਖਲ ਹੋਇਆ। ਜਿਥੋਂ ਉਸਨੇ ੧੯੩੪ ਵਿਚ ਅੰਗ੍ਰੇਜੀ ਦੀ ਐਮ.ਏ. ਪਾਸ ਕੀਤੀ। ਕਾਲਿਜ ਵਿਚ ਬਲਰਾਜ ਉੱਘਾ ਵਿਦਿਆਰਥੀ ਸੀ। ਉਸਨੂੰ ਯੂਨੀਵਰਸਿਟੀ ਯੂਨੀਅਨ ਦਾ ਪ੍ਰਧਾਨ ਬਣਾਇਆ ਗਿਆ। ਉਹ ਅਜ਼ਾਦੀ ਦੀ ਲਹਿਰ ਵੱਲ ਖਿੱਚੀਦਾ ਜਾਂਦਾ ਸੀ। ਜਦ ੧੯੩੧ ਵਿਚ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਨੂੰ ਫਾਂਸੀ ਲਾਇਆ ਗਿਆ ਤਾਂ ਬਲਰਾਜ ਨੇ ਇਕ ਅੰਗਰੇਜ਼ੀ ਵਿਚ ਕਵਿਤਾ ਲਿਖੀ-ਜਿਸ ਵਿਚ ਉਸਨੇ ਭਗਤ ਸਿੰਘ ਨੂੰ ਆਪਣਾ ਭਰਾ ਆਖ ਕੇ ਸੰਬੋਧਨ ਕੀਤਾ।

ਕਾਲਿਜ ਜੀਵਨ ਵਿਚ ਹੀ ਬਲਰਾਜ ਨੇ ਅੰਗਰੇਜ਼ੀ ਵਿਚ ਕਹਾਣੀਆਂ ਲਿਖੀਆਂ। ਬਲਰਾਜ ਨੂੰ ਸਰਕਾਰੀ ਨੌਕਰੀ ਕਰਨ ਵਿਚ ਕੋਈ ਰੁਚੀ ਨਹੀਂ ਸੀ। ਗੌਰਮਿੰਟ ਕਾਲਿਜ ਵਿਚ ਪੜ੍ਹਦਿਆਂ ਹੀ ਉਸਨੂੰ ਯਥਾਰਥਵਾਦੀ ਰੰਗ-ਮੰਚ ਬਾਰੇ ਪਤਾ ਲੱਗਾ। ਜਿਸ ਵਿਚ ਪਾਤਰ ਸੁਭਾਵਕ ਗੱਲਬਾਤ ਦੇ ਲਹਿਜੇ ਵਿਚ

ਬੋਲਦੇ ਸਨ। ਪਾਰਸੀ ਰੰਗ-ਮੰਚ ਦੇ ਪ੍ਰਚੱਲਤ ਨਾਟਕੀ ਅੰਦਾਜ਼ ਦੀ ਨਕਲ ਨਹੀਂ ਸਨ ਕਰਦੇ।

ਗੌਰਮਿੰਟ ਕਾਲਿਜ ਲਹੌਰ ਦਾ ਅੰਗਰੇਜੀ ਕਲਚਰ ਵਾਲਾ ਮਹੌਲ ਬਲਰਾਜ ਨੂੰ ਪਸੰਦ ਨਹੀਂ ਸੀ। ਉਹ ਇਸਨੂੰ ਅੰਗਰੇਜਾਂ ਦੇ ਟੋਡੀ ਪੈਦਾ ਕਰਨ ਵਾਲਾ ਕਾਲਿਜ ਸਮਝਦਾ ਸੀ।

੧੯੩੪ ਵਿਚ ਲਹੌਰੋਂ ਅੰਗਰੇਜੀ ਦੀ ਐਮ.ਏ. ਕਰਨ ਉਪਰੰਤ ਬਲਰਾਜ ਵਾਪਸ ਰਾਵਲਪਿੰਡੀ ਆ ਗਿਆ ਤੇ ਪਿਤਾ ਨਾਲ ਵਪਾਰ ਵਿਚ ਲੱਗ ਪਿਆ। ਇਹਨੀ ਦਿਨੀ ਹੀ ਦਵਿੰਦਰ ਸਤਿਆਰਥੀ ਇਕ ਮਹੀਨਾ ਉਸਦੇ ਕੋਲ ਘਰ ਰਿਹਾ ਅਤੇ ਫਿਰ ਉਹ ਮਹੀਨਾ ਭਰ ਪਿੰਡਾਂ ਵਿਚ ਪੋਠੋਹਾਰੀ ਲੋਕ ਗੀਤ ਇਕੱਠੇ ਕਰਨ ਲਈ ਨਿਕਲ ਗਏ। ਘਰ ਦੇ ਤੰਗ ਹੋਏ। ਪਰ ਉਹ ਇਸ ਮਲੰਗੀ 'ਚ ਖੁਸ਼ ਹੋਇਆ।



ਛੇਤੀ ਹੀ ਬਲਰਾਜ ਵਪਾਰ ਤੋਂ ਉਕਤਾ ਗਿਆ। ਸਰਕਾਰੀ ਨੌਕਰੀ ਵੱਲ ਤਾਂ ਉਸਦਾ ਮਨ ਆਉਂਦਾ ਹੀ ਨਹੀਂ ਸੀ। ਉਸਦੇ ਮਨ ਵਿਚ ਕੋਈ ਨਵੀਂ ਦੁਨੀਆਂ ਅੰਗੜਾਈਆਂ ਲੈ ਰਹੀ ਸੀ। ਉਸ ਦੁਨੀਆਂ ਵਿਚ ਉਸਨੂੰ ਆਪਣਾ ਕਦੀ ਲਿਖਾਰੀ ਵਰਗਾ ਝਾਉਲਾ ਪੈਂਦਾ, ਕਦੀ ਕਲਾਕਾਰ ਵਰਗਾ ਤੇ ਕਦੀ ਕੋਈ ਹੋਰ ਖਾਸ ਜਿਆ।

੧੯੩੭ ਵਿਚ ਬਲਰਾਜ ਨੇ ਕੁਝ ਦੋਸਤਾਂ ਨਾਲ ਮਿਲ ਕੇ ਲਹੌਰੋਂ ਅਖਬਾਰ ਕੱਢੀ 'ਮੰਡੇ ਮਾਰਨਿੰਗ'। ਪੱਲੇ ਤਾਂ ਉਤਸ਼ਾਹ ਤੋਂ ਸਿਵਾ ਦਵਾਨੀ ਵੀ ਨਹੀਂ ਸੀ । ਕੁਝ ਅੰਕ ਕੱਢ ਕੇ ਬਸ ਹੋ ਗਈ। ਸਗੋਂ ਮਨੋ ਨਿਢਾਲ ਹੋ ਗਿਆ। ਓਧਰੋਂ ਦਮਯੰਤੀ ਦੀ ਕੁਖੋਂ ਵੱਡਾ ਬੇਟਾ ਪਰੀਕਸ਼ਤ ਪੈਦਾ ਹੋਣ ਵਾਲਾ ਸੀ। ਬਲਰਾਜ ਹਿੰਦੀ 'ਚ ਕਹਾਣੀਆਂ ਵੀ ਲਿਖਣ ਲੱਗ ਪਿਆ ਸੀ। ਉਹ ਦੋਵੇਂ ਮੀਆਂ ਬੀਵੀ ਨਾਟਕਾਂ ਵਿਚ ਵੀ ਦਿਲਚਸਪੀਆਂ ਲੈਂਦੇ ਰਹੇ।

ਪਰ ਇਕ ਦਿਨ ਅਚਾਨਕ ਦੋਵੇਂ ਆਪਣਾ ਬੋਰੀਆ ਬਿਸਤਰਾ ਵਲ੍ਹੇਟ ਕੇ ਕਲਕੱਤੇ ਨੂੰ ਤੁਰ ਪਏ। ਤੇ ਉਥੇ ਰਵਿੰਦਰ ਨਾਥ ਟੈਗੋਰ ਦੇ ਸ਼ਾਂਤੀ ਨਿਕੇਤਨ ਵਿਚ ਚਾਲੀ ਰੁਪਏ ਮਹੀਨਾ ਉਤੇ ਹਿੰਦੀ ਮਾਸਟਰ ਦੀ ਨੌਕਰੀ ਕਰ ਲਈ।

ਉਥੇ ਖੁੱਲ੍ਹਾ ਵਾਤਾਵਰਣ ਸੀ, ਸੋਹਣਾ, ਤੇ ਨਾਲ ਸਨ ਟੈਗੋਰ ਵਰਗੀ ਰੂਹ ਦੇ ਦਰਸ਼ਨ। ਜਦ ਓਥੋਂ ਇਕ ਦਿਨ ਬਲਰਾਜ ਰਾਵਲਪਿੰਡੀ ਆਇਆ ਤਾਂ ਦੋਵਾਂ ਜੀਆਂ ਨੇ ਹੱਥ ਦੇ ਕੱਤੇ ਖੱਦਰ ਦੇ ਕਪੜੇ ਪਾਏ ਹੋਏ ਸਨ।

ਨਾਟਕ ਸ਼ਾਂਤੀ ਨਿਕੇਤਨ ਵਿਚ ਵੀ ਜਿਊਂਦਾ ਰਿਹਾ। ਉਥੇ ਬਲਰਾਜ ਹੋਰਾਂ ਬਰਨਾਲਡ ਸ਼ਾਹ ਦਾ ਨਾਟਕ 'ਆਰਮਜ਼ ਐਂਡ ਦੀ ਮੈਨ' ਖੇਡ੍ਹਿਆ। ਸ਼ਾਂਤੀ ਨਿਕੇਤਨ ਦੀ ਸਭ ਤੋਂ ਖਾਸ ਗੱਲ ਇਹ ਰਹੀ ਕਿ ਟੈਗੋਰ ਨੇ ਬਲਰਾਜ ਨੂੰ ਆਪਣੀ ਮਾਂ ਬੋਲੀ ਪੰਜਾਬੀ ਵਿਚ ਲਿਖਣ ਲਈ ਪਰੇਰਿਆ।

ਇਥੋਂ ਹੀ ਉਹ 'ਨਯੀਂ ਤਾਲੀਮ' ਨਾ ਦੇ ਪਰਚੇ ਦੇ ਸੰਪਾਦਕ ਮੰਡਲ ਵਿਚ ਸ਼ਾਮਲ ਹੋਣ ਲਈ ਸੇਵਾਗ੍ਰਾਮ ਵਾਰਧਾ ਚਲੇ ਗਿਆ ਜਿੱਥੇ ਮਹਾਤਮਾ ਗਾਂਧੀ ਰਹਿੰਦੇ ਸਨ। ਤੰਗੀ ਅਤੇ ਸਾਦਗੀ ਵਿਚ ਦਿਨ ਗੁਜਾਰੇ। ਗਾਂਧੀ ਜੀ ਨੂੰ ਕੋਲੋਂ ਵੇਖਿਆ। ਗੱਲਾਂ ਕੀਤੀਆਂ, ਕਹਾਣੀਆਂ ਲਿਖੀਆਂ। ਸਾਲ ਕੁ ਬਾਅਦ ੧੯੪੦ ਵਿਚ ਬਲਰਾਜ ਅਤੇ ਦਮਯੰਤੀ ਇੰਗਲੈਂਡ ਲਈ ਰਵਾਨਾ ਹੋ ਗਏ। ਜਿੱਥੇ ਬਲਰਾਜ ਨੇ ਚਾਰ ਸਾਲ ਬੀ.ਬੀ.ਸੀ. ਲੰਡਨ ਵਿਚ ਨੌਕਰੀ ਕੀਤੀ। ਇਹ ਉਹ ਸਮਾਂ ਸੀ ਜਦ ਰੋਜ਼ਾਨਾ

ਜਰਮਨ ਜੰਗੀ ਜਹਾਜ਼ ਲੰਡਨ ਉਤੇ ਬੰਬਾਰੀ ਕਰਦੇ ਸਨ। ਬੇਟਾ ਪਰੀਕਸ਼ਤ ਭਾਰਤ ਵਿਚ ਹੀ ਦਾਦਾ ਦਾਦੀ ਕੋਲ ਰਿਹਾ।

ਜਦ ਬਲਰਾਜ ੧੯੪੪ ਵਿਚ ਲੰਡਨੋਂ ਮੁੜਿਆ ਤਾਂ ਉਸਦਾ ਵਲੈਤੀਕਰਨ ਨਾ ਹੋਇਆ। ਸਗੋਂ ਭਾਰਤੀਕਰਨ ਹੋ ਗਿਆ। ਉਹ ਰਾਜਸੀ ਜਲਸਿਆਂ ਵਿਚ ਸ਼ਿਰਕਤ ਕਰਦਾ। ਅਜ਼ਾਦੀ ਅੰਦੋਲਨ ਨਾਲ ਜੁੜ ਗਿਆ।

ਉਸਦੇ ਪਿਤਾ ਸਦਾ ਵਾਂਗ ਹੀ ਫਿਰਕਮੰਦ ਕਿ ਇਸਨੇ ਅੱਗੋਂ ਹੁਣ ਪਤਾ ਨਹੀਂ ਕੀ ਕਰਨਾ ਤੇ ਕਿਧਰ ਨੂੰ ਜਾਣਾ। ਪਰ ਬਲਰਾਜ ਲੰਡਨ ਤੋਂ ਜੰਗ ਦੀ ਭਿਆਨਕਤਾ ਵੇਖ ਆਇਆ ਸੀ। ਤੇ ਹੁਣ ਉਹ ਕਲਾ ਨੂੰ ਸਮਾਜਕ ਤਬਦੀਲੀ ਨਾਲ ਜੋੜ ਕੇ ਵੇਖਦਾ ਸੀ।

ਉਹ ਬੰਬੇ ਚਲਾ ਗਿਆ ਚੇਤਨ ਆਨੰਦ ਦੀ ਫਿਲਮ ਵਿਚ ਰੋਲ ਕਰਨ। ਤੇ ਉਥੇ ਉਹ ਇੰਡੀਅਨ ਪੀਪਲਜ਼ ਥੀਏਟਰ ਐਸੋਸੀਏਸ਼ਨ (ਇਪਟਾ) ਦਾ ਸਰਗਰਮ ਆਗੂ ਕਲਾਕਾਰ ਬਣ ਗਿਆ। ਜੋ ਨਾਟਕ ਨੂੰ ਇਨਕਲਾਬੀ ਲਹਿਰ ਦੇ ਵਿਕਾਸ ਦਾ ਹਥਿਆਰ ਸਮਝਦੀ ਸੀ।

੧੯੪੭ ਵਿਚ ਦੇਸ਼ ਵੰਡ ਵੇਲੇ ਬਲਰਾਜ ਦੇ ਪਰਿਵਾਰ ਨੂੰ ਰਾਵਲਪਿੰਡੀ ਤੋਂ ਉੱਜੜ ਕੇ ਏਧਰ ਆਉਣਾ ਪਿਆ। ਬਲਰਾਜ ਬੰਬੇ ਫਿਲਮੀ ਦੁਨੀਆਂ ਵਿਚ ਪੈਰ ਲਾਉਣ ਲਈ ਸੰਘਰਸ਼ ਕਰਨ ਲੱਗਾ। ਪਰ ਉਮਰ ੩੪ ਦੀ ਹੋ ਗਈ ਸੀ ਤੇ ਸਮੇਂ ਦੇ ਥਪੇੜਿਆਂ ਨਾਲ ਉਹ ਉਮਰੋਂ ਹੋਰ ਵੀ ਵੱਡਾ ਲਗਦਾ ਸੀ।

ਤੇ ਲਓ ਹੁਣ ਸ਼ੁਰੂ ਹੋਇਆ ਉਸ ਬਲਰਾਜ ਦਾ ਫਿਲਮੀ ਸਫਰ ਜਿਸਨੂੰ ਅਸੀਂ ਬਲਰਾਜ ਸਾਹਨੀ ਵਜੋਂ ਜਾਣਦੇ ਹਾਂ। ਉਹਨਾ ਦਿਨਾਂ ਬਾਰੇ ਉਸ ਲਿਖਿਆ,

"ਮੈਂ ਇੰਗਲੈਂਡ ਤੋਂ ਜਿਹੜੇ ਥੋੜ੍ਹੇ ਬਹੁਤੇ ਪੈਸੇ ਨਾਲ ਲਿਆਇਆ ਸਾਂ, ਉਹ ਖਤਮ ਹੋ ਰਹੇ ਸਨ। ਮੈਂ ਪਿਤਾ ਜੀ ਕੋਲੋਂ ਪੈਸੇ ਨਹੀਂ ਮੰਗਣਾ ਚਾਹੁੰਦਾ ਸਾਂ....... ਉਹਨਾ ਦਿਨਾ ਵਿਚ ਥੋੜ੍ਹਾ ਜਿਆ ਰੁਪਿਆ ਹਾਸਲ ਕਰਨ ਲਈ ਮੈਂ ਕਿਹੜਾ ਕੰਮ ਨਹੀਂ ਕੀਤਾ।"

ਸ਼ੁਰੂ ਵਿਚ ਨਿੱਕੇ ਨਿੱਕੇ ਰੋਲ ਮਿਲੇ, ਉਸਨੇ ਕਈ ਵਾਰ ਬੇਇਜ਼ਤੀ ਵੀ ਝੱਲੀ। ਇਕ ਫਿਲਮ ਵਿਚ ਉਸਦਾ ਹੀਰੋਇਨ ਸਨੇਹ ਲਤਾ ਨਾਲ ਸੀਨ ਸੀ ਪਰ ਉਸਨੇ 'ਨਵੇਂ ਰੰਗਰੂਟ' ਨਾਲ ਸੀਨ ਕਰਨ ਤੋਂ ਇਨਕਾਰ ਕਰ ਦਿੱਤਾ। ਸ਼ੁਰੂ ਦੇ ਦਿਨਾਂ ਬਾਰੇ ਬਲਰਾਜ ਨੇ ਲਿਖਿਆ,

"ਕੈਮਰੇ ਦੇ ਸਾਹਮਣੇ ਜਾਣਾ ਮੈਨੂੰ ਫਾਂਸੀ ਦੇ ਤਖਤ ਵੱਲ ਜਾਣ ਵਾਂਗ ਹੀ ਲਗਦਾ ਸੀ। ਸ਼ਾਟ ਦੇ ਐਨ ਵਿਚਕਾਰ ਕਈ ਵਾਰ ਮੇਰੇ ਜਿਸਮ ਦਾ ਅੰਗ ਅੰਗ ਆਕੜ ਜਾਂਦਾ ਸੀ। ਜਦ 'ਹਮਲੋਗ' ਦੀ ਸ਼ੂਟਿੰਗ ਸ਼ੁਰੂ ਹੋਈ ਤਾਂ ਮੇਰਾ ਬੜਾ ਮਾੜਾ ਹਾਲ ਸੀ।"

ਓਦੋਂ ਬਲਰਾਜ ਨੂੰ ਲਗਦਾ ਸੀ ਕਿ ਮੈਂ ਰੋਲ ਵਿਚ ਸੁਭਾਵਕ ਤਾਂ ਰਹਿੰਦਾ ਹਾਂ, ਪਰ ਗੱਲ ਜਿਹੀ ਨਹੀਂ ਬਣਦੀ। ਪਰ ਮਗਰੋਂ ਜਦ ਇਕ ਵਾਰ ਉਸਨੇ ਫਿਲਮ 'ਹਲਚਲ' ਦੇ ਸੈੱਟ ਉਤੇ ਦਲੀਪ ਕੁਮਾਰ ਅਤੇ ਨਰਗਿਸ ਨੂੰ ਕੰਮ ਕਰਦਿਆਂ ਵੇਖ ਕੇ ਸਿੱਖਿਆ ਤਾਂ ਲਿਖਿਆ,

"ਸ਼ਾਟ ਤੋਂ ਕੁਝ ਹੀ ਸਕਿੰਟ ਪਹਿਲਾਂ ਤਕ ਨਰਗਿਸ ਅਤੇ ਦਲੀਪ ਬੈਠੇ ਹੋਏ ਗੱਪਾਂ ਮਾਰਦੇ ਹੁੰਦੇ ਸਨ ਪਰ ਜਿਉਂ ਹੀ ਸ਼ਾਟ ਸ਼ੁਰੂ ਹੁੰਦਾ, ਉਹ ਆਪੋ ਆਪਣੇ ਰੋਲ/ਕਿਰਦਾਰ ਦੇ ਅੰਦਰ ਦਾਖਲ ਹੋ ਜਾਂਦੇ ਪਰ ਮੈਂ ਆਪਣੇ 'ਕਿਰਦਾਰ' ਦੇ ਬਾਹਰ ਹੀ ਰਹਿ ਜਾਂਦਾ। ਮੈਂ ਵੀ ਸੁਭਾਵਕ ਅਭਿਨੈ ਕਰਨ ਦੀ ਕੋਸ਼ਿਸ਼ ਕਰਦਾ ਪਰ ਮੈਨੂੰ ਇਹ ਨਹੀਂ ਸੀ ਪਤਾ ਕਿ ਸੁਭਾਵਕ ਹੋਣ ਦਾ ਅਰਥ ਇਹ ਵੇ ਕਿ ਤੁਸੀਂ ਆਪਣੇ ਰੋਲ ਦੇ ਅੰਦਰ ਦਾਖਲ ਹੋ ਜਾਓ ਅਤੇ ਫਿਰ ਸੁਭਾਵਕ ਬਣਨ ਦੀ ਕੋਸ਼ਿਸ਼ ਕਰੋ।"

'ਗੁਡੀਆ' ਫਿਲਮ ਹਾਲੇ ਪੂਰੀ ਹੀ ਹੋਈ ਸੀ ਕਿ ਅਪ੍ਰੈਲ ੧੯੪੭ ਨੂੰ ਬਲਰਾਜ ਦੀ ਜੀਵਨ ਸਾਥਣ ਦਮਯੰਤੀ ਦੀ ਪੇਚਸ ਨਾਲ ਮੌਤ ਹੋ ਗਈ। ਜੋ ਉਸ ਲਈ ਬੜੀ ਵੱਡੀ ਸੱਟ ਸੀ। ਉਸ ਵਕਤ ਉਹ ਬਲਰਾਜ ਨਾਲੋਂ ਵੀ ਵਧੀਆ ਫਿਲਮਾਂ ਵਿਚ ਨਾਮ ਕਮਾ ਚੁੱਕੀ ਸੀ। ਬਲਰਾਜ ਨੇ ਦਮਯੰਤੀ ਦੀ ਮੌਤ ਉਪਰੰਤ ਆਪਣੇ ਆਪ ਨੂੰ ਬਹੁਤ ਫਿਟਕਾਰਾਂ ਪਾਈਆਂ, ਜਿਹੜਾ ਉਸ ਨੂੰ ਸੰਭਾਲ ਨਹੀਂ ਸੀ ਸਕਿਆ।

੧੯੪੯ ਵਿਚ ਬਲਰਾਜ ਦੀ ਦੂਜੀ ਸ਼ਾਦੀ ਉਸਦੀ ਆਪਣੀ ਭੂਆ ਦੀ ਲੜਕੀ ਸੰਤੋਸ਼ ਨਾਲ ਹੋਈ। ਵਿਆਹ ਦੇ ਦੋ ਹਫਤੇ ਪਿਛੋਂ ਬਲਰਾਜ ਨੂੰ ਗ੍ਰਿਫਤਾਰ ਕਰ ਲਿਆ ਗਿਆ। ਇਨਕਲਾਬੀ ਨਾਟਕੀ ਸਰਗਰਮੀਆਂ ਦੇ ਦੋਸ਼ ਵਿਚ ਛੇ ਮਹੀਨੇ ਜੇਲ੍ਹ ਵਿਚ ਗੁਜ਼ਾਰੇ।

ਥੋੜ੍ਹੇ ਦਿਨ ਪਹਿਲਾਂ ਬਲਰਾਜ ਦੀ ਕੇ.ਆਸਿਫ ਨਾਲ ਸਾਈਨ ਕੀਤੀ ਫਿਲਮ ਵਿਚ ਉਸਦਾ ਜੇਲ੍ਹਰ ਦਾ ਰੋਲ ਸੀ, ਜੋ ਕਿ ਹੀਰੋਇਨ ਦਾ ਪਤੀ ਸੀ। ਕੇ.ਆਸਿਫ ਉਸਨੂੰ ਨਾਲ ਲੈ ਕੇ ਜੇਲ੍ਹ ਦਾ ਮਹੌਲ ਵਖਾਉਣ ਲੈ ਗਿਆ ਸੀ। ਹੁਣ ਜਦ ਜੇਲ੍ਹਰ ਨੇ ਬਲਰਾਜ ਨੂੰ ਕੈਦੀ ਦੀ ਵਰਦੀ 'ਚ ਵੇਖਿਆ ਤਾਂ ਕਹਿੰਦਾ,"ਇੰਜ ਜਾਪਦਾ ਏ ਕਿ ਮੈਂ ਤੁਹਾਨੂੰ ਪਹਿਲਾਂ ਕਿਧਰੇ ਵੇਖਿਆ ਏ।" ਫਿਰ ਵਿਚੋਂ ਬਲਰਾਜ ਪੈਰੋਲ ਤੇ ਰਿਹਾ ਹੋ ਕੇ ਫਿਲਮ ਵਿਚ ਰੋਲ ਕਰਦਾ ਰਿਹਾ।

ਇਹਨੀ ਦਿਨੀ ਬਲਰਾਜ ਦੀ ਮਾਲੀ ਹਾਲਤ ਬੜੀ ਖਸਤਾ ਸੀ। ਤੇ ਉਤੋਂ ਦੀਵਾਲੀ ਆ ਗਈ। ਬੇਟੇ ਪਰੀਕਸ਼ਤ ਨੂੰ ਪਤਾ

ਸੀ ਕਿ ਤੰਗੀ ਬਹੁਤ ਹੈ। ਪਰ ਛੋਟੀ ਬੇਟੀ ਸ਼ਬਨਮ ਅਣਜਾਣ ਸੀ ਤੇ ਪਟਾਕੇ ਲਿਆਉਣ ਲਈ ਜ਼ਿਦ ਕਰ ਰਹੀ ਸੀ। ਪਰੀਕਸ਼ਤ ਸਮਝਾ ਰਿਹਾ ਸੀ "ਪਟਾਖੇ ਬੜੀ ਖਰਾਬ ਚੀਜ਼ ਨੇ, ਲੋਕ ਐਵੇਂ ਪੈਸੇ ਬਰਬਾਦ ਕਰਦੇ ਰਹਿੰਦੇ ਨੇ," ਬਲਰਾਜ ਨੇ ਸੁਣ ਲਿਆ। ਉਸਦੀਆਂ ਅੱਖਾਂ 'ਚੋਂ ਹੰਝੂ ਵਹਿ ਤੁਰੇ। ਉਹ ਭੱਜ ਕੇ ਆਪਣੇ ਕਿਸੇ ਦੋਸਤ ਕੋਲ ਗਿਆ। ਉਧਾਰ ਪੈਸੇ ਲੈ ਕੇ ਬੱਚਿਆਂ ਲਈ ਮਠਿਆਈ ਤੇ ਪਟਾਕੇ ਲਿਆਇਆ। ਬੱਚੇ ਆਉਂਦਿਆਂ ਨੂੰ ਸੁੱਤੇ ਪਏ ਸਨ।

'ਹਮਲੋਗ' ਪਹਿਲੀ ਐਸੀ ਫਿਲਮ ਸੀ ਜਿਸ ਵਿਚ ਬਲਰਾਜ ਦੇ ਅੰਦਰਲੀ ਕਲਾ ਚਮਕੀ। ਇਸ ਫਿਲਮ ਵਿਚ ਉਸਨੇ ਨਿਚਲੇ ਤਬਕੇ ਦੇ ਬੇਰੁਜ਼ਗਾਰ ਮੁੰਡੇ ਦਾ ਰੋਲ ਕੀਤਾ। ਫਿਲਮ ਬੜੀ ਚੱਲੀ।

ਬਲਰਾਜ ਦੀ ਅੰਦਰਲੀ ਕਲਾਕਾਰੀ ਦੇ ਅਸਲ ਝੰਡੇ ਤਾਂ 'ਦੋ ਬਿਘਾ ਜ਼ਮੀਨ' ਫਿਲਮ ਨਾਲ ਝੁੱਲੇ। ਜਿਸ ਵਿਚ ਉਸਨੇ ਇਕ ਰਿਕਸ਼ਾ ਚਲਾਉਣ ਵਾਲੇ ਦਾ ਰੋਲ ਕੀਤਾ। ਜੋ ਆਪਣੇ ਪਿੰਡ ਵਿਚ ਸ਼ਾਹੂਕਾਰਾਂ ਕੋਲ ਗਹਿਣੇ ਪਈ ਆਪਣੀ ਦੋ ਬਿਘੇ ਜ਼ਮੀਨ ਛੁਡਾਉਣ ਲਈ ਸ਼ਹਿਰ ਵਿਚ ਰਿਕਸ਼ਾ ਚਲਾਉਂਦਾ ਹੈ। ਪਰ ਉਸਦੀ ਉਮੀਦ ਟੁੱਟ ਚੁੱਕੀ ਸੀ। ਇਹ ਰੋਲ ਕਰਨ ਲਈ ਬਲਰਾਜ ਖੁਦ ਗਵਾਲਿਆਂ ਦੀਆਂ ਬਸਤੀਆਂ ਵਿਚ ਗਿਆ। ਉਹਨਾ ਨੂੰ ਨੇੜਿਉਂ ਪੜ੍ਹਿਆ, ਘੋਖਿਆ। ਰਹਿਣੀ ਬਹਿਣੀ ਵੇਖੀ।

ਇਸ ਸਫਲਤਾ ਪਿੱਛੇ ਇਕ ਖਾਸ ਰਾਜ਼ ਦੀ ਘਟਨਾ ਸੀ। ਇਕ ਦਿਨ ਜਦ ਉਹ ਰਿਕਸ਼ਾ ਲਈ ਖੜਾ ਸੀ ਤਾਂ ਇਕ ਰਿਕਸ਼ੇ ਵਾਲਾ ਕੋਲ ਆ ਕੇ ਪੁੱਛਣ ਲੱਗਾ,"ਬਾਬੂ ਜੀ ਤੁਸੀਂ ਕਿਵੇਂ ਖੜੇ ਹੋ।" ਬਲਰਾਜ ਨੇ ਆਪਣੇ ਸੁਭਾਅ ਮੁਜਬ ਉਸਨੂੰ ਫਿਲਮ ਦੀ ਸੰਖੇਪ ਕਹਾਣੀ ਦੱਸੀ। ਸੁਣ ਕੇ ਰਿਕਸ਼ਾ ਚਾਲਕ ਰੋ ਪਿਆ,"ਬਾਬੂ ਜੀ ਇਹ ਤਾਂ ਮੇਰੀ ਕਹਾਣੀ ਏਂ, ਇਹ ਤਾਂ ਮੇਰੀ ਕਹਾਣੀ ਏਂ।"

ਬਲਰਾਜ ਨੇ ਮਗਰੋਂ ਖੁਦ ਲਿਖਿਆ।

"ਮੈਂ ਝੰਜੋੜਿਆ ਗਿਆ ਸਾਂ......ਮੈਂ ਉਸ ਅਧੇੜ ਉਮਰ ਦੇ ਰਿਕਸ਼ਾ ਚਾਲਕ ਦੀ ਆਤਮਾ ਵਿਚ ਵੜ ਗਿਆ....ਮੈਂ ਅਭਿਨੈ ਕਲਾ ਬਾਰੇ ਸੋਚਣਾ ਛੱਡ ਦਿੱਤਾ......

ਸੋਵੀਅਤ ਸੰਘ ਦੇ ਇਕ ਫਿਲਮ ਪ੍ਰੋਡਿਊਸਰ ਨੇ ਕਿਹਾ ਸੀ,"ਬਲਰਾਜ ਸਾਹਨੀ ਦੇ ਚਿਹਰੇ ਉਤੇ ਸਾਨੂੰ ਸਾਰੀ ਦੁਨੀਆਂ ਦਿੱਸਦੀ ਏ......ਇਹ ਦੁਨੀਆਂ ਰਿਕਸ਼ਾ ਵਾਲਿਆਂ ਦੀ ਦੁਨੀਆਂ ਏਂ।" ਬਲਰਾਜ ਨੇ ਖੁਦ ਇਸ ਫਿਲਮ ਬਾਰੇ ਟਿੱਪਣੀ ਕੀਤੀ ਸੀ," ਜਦ ਮੇਰਾ ਇਸ ਦੁਨੀਆਂ ਤੋਂ ਚੱਲਣ ਦਾ ਵਕਤ ਆਏਗਾ ਤਾਂ ਮੈਨੂੰ ਇਸ ਗੱਲ ਦੀ ਤਸੱਲੀ ਹੋਵੇਗੀ ਕਿ ਮੈਂ "ਦੋ ਬਿਘਾ ਜ਼ਮੀਨ" ਵਿਚ ਕੰਮ ਕੀਤਾ ਸੀ।

੧੯੪੪ ਤੋਂ ੧੯੫੪ ਤਕ ਦਸਾਂ ਸਾਲਾ ਵਿਚ ਉਸਨੇ ਦਸ ਕੁ ਫਿਲਮਾਂ ਵਿਚ ਕੰਮ ਕੀਤਾ ਸੀ। ਪਰ ਅਗਲੇ ੧੮-੧੯ ਸਾਲਾਂ ਵਿਚ ਉਸਨੇ ਇਕ ਸੌ ਵੀਹ ਫਿਲਮਾਂ ਵਿਚ ਅਦਾਕਾਰੀ ਕੀਤੀ।

ਉਸਦੀ ਅਦਾਕਾਰੀ ਵਾਲੀਆਂ ਅਨੇਕਾਂ ਫਿਲਮਾਂ ਨੂੰ ਬੇਮਿਸਾਲ ਸਫਲਤਾ ਮਿਲੀ।

ਉਸਦੀਆਂ ਬਹੁਤ ਸਫਲ ਰਹੀਆਂ ਹੋਰ ਫਿਲਮਾਂ ਵਿਚ ਗਰਮ ਕੋਟ, ਦਿਲ ਭੀ ਤੇਰੇ ਹਮ ਭੀ ਤੇਰੇ, ਕਾਬਲੀਵਾਲਾ, ਅਨਪੜ੍ਹ, ਹਕੀਕਤ, ਵਕਤ, ਨੀਂਦ ਹਮਾਰੀ ਖ਼ਾਬ ਤੁਮਹਾਰੇ, ਆਏ ਦਿਨ ਬਹਾਰ ਕੇ, ਨੀਲ ਕਮਲ, ਤਲਾਸ਼, ਹਮਰਾਜ਼, ਏਕ ਫੂਲ ਦੋ ਮਾਲੀ, ਦੋ ਰਾਸਤੇ, ਪਵਿੱਤਰ ਪਾਪੀ, ਨਯਾ ਰਾਸਤਾ, ਨਾਨਕ ਦੁਖੀਆ ਸਭ ਸੰਸਾਰ, ਘਰ ਘਰ ਕੀ ਕਹਾਨੀ, ਪਰਾਯਾ ਧੰਨ, ਹਿੰਦੁਸਤਾਨ ਕੀ ਕਸਮ, ਹੰਸਤੇ ਜ਼ਖਮ ਆਦਿ ਖਾਸ ਨਾਮ ਲਏ ਜਾ ਸਕਦੇ ਹਨ।

ਇਹਨਾ ਫਿਲਮਾਂ ਵਿਚ ਬਲਰਾਜ ਨੇ ਯਾਦਗਾਰੀ ਰੋਲ ਕੀਤੇ।

ਬਲਰਾਜ ਸਟਾਰ ਬਣ ਗਿਆ, ਪਰ ਉਹ ਫਿਲਮੀ ਦੁਨੀਆਂ ਦੇ ਗਲੈਮਰ ਤੋਂ ਕਦੀ ਫੂਕ ਵਿਚ ਨਹੀਂ ਆਇਆ। ਕਿਉਂਕਿ ਉਹ ਸਮਝਦਾ ਸੀ ਕਿ ਹਰ ਸਟਾਰ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਕ ਦਿਨ ਉਸਨੇ ਸਧਾਰਨ ਜ਼ਿੰਦਗੀ ਵੀ ਜਿਊਣੀ ਹੈ। ਸ਼ੋਹਰਤ ਬੰਦੇ ਨੂੰ ਜਿੰਨਾ ਉੱਚਾ ਚੁੱਕਦੀ ਏ, ਓਨਾ ਹੀ ਪਟਕਾ ਕੇ ਭੁੰਜੇ ਵੀ ਮਾਰ ਸਕਦੀ ਏ। ਅਜਿਹੀਆਂ ਅਨੇਕਾਂ ਮਿਸਾਲਾਂ ਨੇ, ਇਸ ਲਈ ਸਾਵੀਂ ਸੋਚ ਦਾ ਹੋਣਾ ਜ਼ਰੂਰੀ ਹੈ।

ਬਲਰਾਜ ਨੇ ਇਕ ਕਲਾਕਾਰ ਵਜੋਂ ਇਮਾਨਦਾਰੀ ਅਤੇ ਆਤਮ ਸਨਮਾਨ ਕਾਇਮ ਰੱਖਿਆ। ਉਸਦਾ ਕਦੇ ਕਿਸੇ ਪ੍ਰੋਡਿਊਸਰ, ਡਾਇਰੈਕਟਰ ਨਾਲ ਝਗੜਾ ਜਾਂ ਗਲਤ ਫਹਿਮੀ ਨਹੀਂ ਹੋਈ।

ਬਲਰਾਜ ਨੂੰ ੧੯੬੯ ਵਿਚ ਭਾਰਤ ਸਰਕਾਰ ਵੱਲੋਂ 'ਪਦਮ-ਸ਼੍ਰੀ' ਦੀ ਉਪਾਧੀ ਨਾਲ ਸਨਮਾਨਿਤ ਕੀਤਾ ਗਿਆ।

ਪਰ ਬਲਰਾਜ ਹਮੇਸ਼ਾਂ ਰੰਗ ਮੰਚ ਨਾਲ ਵੀ ਜੁੜਿਆ ਰਿਹਾ। ਉਸਨੇ ਭਾਜੀ ਗੁਰਸ਼ਰਨ ਸਿੰਘ ਨਾਲ ਪੰਜਾਬ ਦੇ ਪਿੰਡਾਂ ਵਿਚ ਜਾ ਕੇ ਨਾਟਕ ਵੀ ਖੇਡੇ।

ਫਿਲਮੀ ਦੁਨੀਆਂ ਦਾ ਇਹ ਇਕ ਮਹਾਨ ਕਲਾਕਾਰ

ਆਪਣੇ ਪੰਜਾਬੀ ਪਿਛੋਕੜ, ਪੰਜਾਬੀ ਭਾਸ਼ਾ, ਸਾਹਿਤ ਅਤੇ ਸਭਿਆਚਾਰ ਨਾਲ ਵੀ ਜੁੜਿਆ ਰਿਹਾ। ਉਸਦੇ ਵਿਚਾਰਾਂ ਉਤੇ ਮਾਰਕਸਵਾਦ ਦੀ ਡੂੰਘੀ ਛਾਪ ਸੀ।

ਆਪਣੀ ਉਮਰ ਦੇ ਮਗਰਲੇ ਪੜਾਅ ਉਤੇ ਉਸਨੇ ਸਾਹਿਤ ਰਚਨਾ ਉਤੇ ਵਿਸ਼ੇਸ਼ ਧਿਆਨ ਕੇਂਦਰਿਤ ਕੀਤਾ। ਉਸਦੇ ਪੰਜਾਬੀ ਲਿਖਾਰੀ ਦੋਸਤਾਂ ਵਿਚ ਨਾਨਕ ਸਿੰਘ, ਗੁਰਬਖਸ਼ ਸਿੰਘ ਪ੍ਰੀਤਲੜੀ, ਨਵਤੇਜ, ਜਸਵੰਤ ਸਿੰਘ ਕੰਵਲ ਅਤੇ ਹੋਰ ਕਈ ਸਨ।

ਬਲਰਾਜ ਦੀਆਂ ਲਿਖਤਾਂ ਵਿਚ ਵੀ ਬੇਮਿਸਾਲ ਖਿੱਚ ਸੀ। ਉਸਨੇ ੧੯੬੦ ਵਿਚ ਪਾਕਿਸਤਾਨ ਦੀ ਯਾਤਰਾ ਕੀਤੀ ਅਤੇ ਪੰਜਾਬੀ ਵਿਚ 'ਮੇਰਾ ਪਾਕਿਸਤਾਨੀ ਸਫਰਨਾਮਾ' ਕਿਤਾਬ ਲਿਖੀ। ੧੯੬੯ ਵਿਚ ਬਲਰਾਜ ਨੇ 'ਮੇਰਾ ਰੂਸੀ ਸਫਰਨਾਮਾ' ਕਿਤਾਬ ਲਿਖੀ। ਜਿਸ ਤੇ ਉਸਨੂੰ 'ਸੋਵੀਅਤ ਲੈਂਡ ਨਹਿਰੂ ਪੁਰਸਕਾਰ' ਮਿਲਿਆ। ਬਲਰਾਜ ਪੰਜਾਬੀ ਸਫਰਨਾਮਾ ਸਾਹਿਤ ਦਾ ਸ਼ਹਿਨਸ਼ਾਹ ਹੈ। ਤੇ ਉਸਦੇ ਇਹ ਸਫਰਨਾਮੇ ਅਨੇਕਾਂ ਯੂਨੀਵਰਸਿਟੀਆਂ ਦੇ ਸਿਲੇਬਸ ਵਿਚ ਪੜ੍ਹਾਏ ਜਾਂਦੇ ਹਨ। 'ਮੇਰੀ ਫਿਲਮੀ ਆਤਮ ਕਥਾ' ਉਸਦੀ ਆਪਣੇ ਫਿਲਮੀ ਅਨੁਭਵਾਂ ਉਤੇ ਅਧਾਰਿਤ ਬੜੀ ਦਿਲਕਸ਼ ਕਿਤਾਬ ਹੈ। ਬਲਰਾਜ 'ਆਰਸੀ', 'ਪ੍ਰੀਤਲੜੀ' ਰਸਾਲਿਆਂ ਵਿਚ ਵੀ ਨਿਰੰਤਰ ਛਪਦਾ ਰਿਹਾ। ਆਖਰੀ ਸਮੇਂ ਉਹ ਵੱਡਾ ਨਾਵਲ ਲਿਖ ਰਿਹਾ ਸੀ। ਪੰਜਾਬ ਦੇ ਇਸ ਮਹਾਨ ਸਪੂਤ ਨੂੰ ਪੰਜਾਬ ਸਰਕਾਰ ਦੇ ਭਾਸ਼ਾ ਵਿਭਾਗ ਵੱਲੋਂ ੧੯੭੧ ਵਿਚ 'ਸ਼ਿਰੋਮਣੀ ਲੇਖਕ' ਦਾ ਅਵਾਰਡ ਦਿੱਤਾ ਗਿਆ।

ਉਸਦੀ ਰੁਝੇਵਿਆਂ ਭਰੀ ਜ਼ਿੰਦਗੀ ਦਾ ਇਕ ਸੱਚ ਇਹ ਵੀ ਸੀ ਕਿ ਉਹ ਘਰ ਪਰਿਵਾਰ ਅਤੇ ਖਾਸ ਕਰਕੇ ਬੱਚਿਆਂ ਵੱਲ ਧਿਆਨ ਨਾ ਦੇ ਸਕਿਆ। ਪ੍ਰੀਕਸ਼ਤ, ਸ਼ਬਨਮ ਅਤੇ ਸਨੋਬਰ ਉਸਦੇ ਪਿਆਰੇ ਬੱਚੇ ਸਨ।

ਪਹਿਲਾਂ ਦਮਯੰਤੀ ਦੀ ਮੌਤ ਨੇ ਬੱਚਿਆਂ ਕੋਲੋਂ ਮਾਂ ਖੋਹੀ ਅਤੇ ਫਿਰ ਅੰਤਾਂ ਦੇ ਰੁਝੇਵਿਆਂ ਦੀਆਂ ਮਜਬੂਰੀਆਂ ਨੇ ਬਾਪ। ਅਣਗਹਿਲੀ ਹੁੰਦੀ ਰਹੀ। ਇਸ ਦਾ ਸਭ ਤੋਂ ਘਾਤਕ ਅਸਰ ਹੋਇਆ ਸੀ ਸ਼ਬਨਮ ਉੱਪਰ। ਉਹ ਸਹੁਰੇ ਘਰ ਰਮ ਕੇ ਸੰਤੁਲਨ ਨਾ ਰੱਖ ਸਕੀ ਤੇ ਮਨੋਂ ਉਖੱੜ ਗਈ। ਨਵੀਂ ਮਾਂ ਸੰਤੋਸ਼ ਆਪਣੇ 'ਚ ਮਸਤ ਸੀ।

ਬਲਰਾਜ ਪੰਜਾਬ ਆ ਜਾਣਾ ਚਹੁੰਦਾ ਸੀ। ਉਸਨੇ ਪ੍ਰੀਤਨਗਰ ਘਰ ਵੀ ਖਰੀਦ ਲਿਆ। ਪਰ ਛੋਟੀਆਂ ਦੋਵਾਂ ਧੀਆਂ ਦਾ ਪੰਜਾਬ ਨਾਲ ਕੋਈ ਲਗਾਓ ਅਤੇ ਸਬੰਧ ਨਹੀਂ ਸੀ।

ਉਹ ਸ਼ਬਨਮ ਜੋ ਸਾਢੇ ਤਿੰਨ ਸਾਲ ਦੀ ਉਮਰ ਵਿਚ ਮਾਂ-ਮਹਿਟਰ ਹੋ ਗਈ ਸੀ। ਉਸਦਾ ਮਨੋਵਿਗਿਆਨਕ ਡਾਕਟਰ ਕੋਲੋਂ ਇਲਾਜ ਚੱਲਣ ਲਗ ਪਿਆ। ਬਲਰਾਜ ਆਪਣੀ ਧੀ ਦੀ ਮਾਂ ਵੀ ਬਣ ਗਿਆ। ਪਰ ਬਹੁਤ ਦੇਰ ਹੋ ਗਈ ਸੀ। ਧੀ ਬਾਪ ਦੀਆਂ ਪਰੇਸ਼ਾਨੀਆਂ ਵੇਖਦਿਆਂ ਉਸ ਨਾਲ ਦੁਖ ਸਾਂਝੇ ਕਰਨ ਤੋਂ ਝਿਜਕਦੀ ਸੀ।

ਇਸ ਸਮੇਂ ਉਸਨੇ ਆਪਣੇ ਪਿਆਰੇ ਛੋਟੇ ਵੀਰ ਭੀਸ਼ਮ ਸਾਹਨੀ ਨੂੰ ਲਿਖਿਆ

"ਵੀਰ , ਮੈਂ ਬੱਚਿਆਂ ਨੂੰ ਪਿਆਰ ਬਹੁਤ ਕਰਦਾ ਰਿਹਾਂ। ਪਰ ਮੈਂ ਦੁਨੀਆਦਾਰ ਬੰਦਾ ਨਹੀਂ ਹਾਂ।.... ਮੇਰੇ ਵਿਚ ਅਮਲੀ ਸੂਝ ਬੂਝ ਉੱਕਾ ਨਹੀਂ.......ਮੈਨੂੰ ਆਪਣੀ ਸੋਚ ਸਮਝ ਉਤੇ ਕੋਈ ਵਿਸ਼ਵਾਸ ਨਹੀਂ ਰਿਹਾ। ਪਰ ਐਸ ਵੇਲੇ ਮੇਰੀ ਬੱਚੜੀ ਦੇ ਜੀਵਨ ਦਾ ਸਵਾਲ ਏ.......। ਮਨ ਦੇ ਤਲ ਤੇ ਹੁਣ ਸੂਰਜ ਘੱਟ ਹੀ ਚਮਕਦਾ ਏ, ਜ਼ਿਆਦਾ ਵੇਲਾ ਕਾਲੀ ਘਟਾ ਈ ਛਾਈ ਰਹਿੰਦੀ ਏ।......ਸ਼ਬਨਮ ਨੇ ਖੁਦਕੁਸ਼ੀ ਕਰਨ ਦੀ ਕੋਸ਼ਿਸ਼ ਵੀ ਕੀਤੀ ਏ.....ਮੈਂ ਐਸੀ ਸਥਿਤੀ ਵਿਚ ਪਹੁੰਚ ਗਿਆ ਹਾਂ, ਜਿਥੇ ਮੈਨੂੰ ਸਮਝ ਹੀ ਨਹੀਂ ਆਉਂਦਾ ਕਿ ਸਹੀ ਕੀ ਹੈ ਤੇ ਗਲਤ ਕੀ। ਪਰ ਜੋ ਮੇਰੇ ਉਤੇ ਆਈ ਏ ਮੈਂ ਉਸਨੂੰ ਝੇਲਣਾ ਈ ਏਂ......।

੫ ਮਾਰਚ ੧੯੭੨ ਨੂੰ ਉਸਦੀ ਪਿਆਰੀ ਬੱਚੀ ਸ਼ਬਨਮ ਉਸਨੂੰ ਸਦਾ ਲਈ ਅਲਵਿਦਾ ਕਹਿ ਗਈ। ਉਸ ਵੇਲੇ ਬਲਰਾਜ ਬੰਬਈ ਤੋਂ ਬਾਹਰ ਸੀ। ਬਲਰਾਜ ਦੀ ਆਖਰੀ ਫਿਲਮ 'ਗਰਮ ਹਵਾ' ਵਿਚ ਦੇਸ਼ ਵੰਡ ਦਾ ਦੁਖਾਂਤ ਸੀ। ਇਸ ਫਿਲਮ 'ਚ ਬਲਰਾਜ ਦਾ ਰੋਲ ਵੀ ਫਸਾਦਾਂ 'ਚ ਬਾਪ ਦੇ ਧੀ ਨਾਲੋਂ ਵਿਛੜ ਜਾਣ ਦਾ ਸੀ। ਇਸ ਫਿਲਮ ਦੇ ਦਰਦਨਾਕ ਦ੍ਰਿਸ਼ ਬਲਰਾਜ ਦੀ ਆਪਣੀ ਜ਼ਿੰਦਗੀ ਹੀ ਤਾਂ ਸਨ।

ਬਲਰਾਜ ਨੇ ਆਪਣੀ ਜ਼ਿੰਦਗੀ ਦੇ ਅੰਤਾਂ ਦੇ ਖਾਲੀਪਨ ਨੂੰ ਪੰਜਾਬ ਆ ਕੇ ਵੱਸਣ ਨਾਲ ਭਰਨ ਦਾ ਯਤਨ ਕੀਤਾ। ਉਸਨੇ ੮ ਅਪ੍ਰੈਲ ੧੯੭੩ ਨੂੰ ਆਪਣੇ ਭਰਾ ਭੀਸ਼ਮ ਸਾਹਨੀ ਨੂੰ ਖਤ ਲਿਖਿਆ ਕਿ ਮੈਂ ਹਫਤੇ ਦੇ ਵਿਚ ਵਿਚ ਪੰਜਾਬ ਆ ਜਾਣਾ। ਪਰ ੧੩ ਅਪ੍ਰੈਲ ੧੯੭੩ ਨੂੰ ਪੰਜਾਬ ਦਾ ਇਹ ਮਹਾਨ ਸੰਵੇਦਨਸ਼ੀਲ ਪੁੱਤਰ ਦਿਲ ਦਾ ਦੌਰਾ ਪੈਣ ਨਾਲ ਸਦਾ ਲਈ ਕੂਚ ਕਰ ਗਿਆ।

*ਮੁਖੀ, ਪੋਸਟ ਗਰੈਜੂਏਟ ਪੰਜਾਬੀ ਵਿਭਾਗ*
*ਸਰਕਾਰੀ ਕਾਲਿਜ ਤਲਵਾੜਾ*
*ਜ਼ਿਲ੍ਹਾ ਹੁਸ਼ਿਆਰਪੁਰ, ੯੪੧੭੩-੨੪੫੪੩*

# ਪ੍ਰਸਿੱਧ ਸਿਤਾਰ ਵਾਦਕ ਸਰਵਜੀਤ ਕੌਰ

*—ਗੁਰਬਖਸ਼ ਸਿੰਘ ਮਠਾੜੂ, ਇੰਗਲੈਂਡ*


ਸਿਤਾਰ ਵਾਦਕ ਸਰਵਜੀਤ ਕੌਰ

ਚਾਚਾ ਜੀ ਸ. ਅਛਰ ਸਿੰਘ ਹੁਰਾਂ ਦੀਆਂ ਦੋ ਬੇਟੀਆਂ ਸਨ- ਵੱਡੀ ਰਵਿੰਦਰ ਕੌਰ ਜਿਸਦਾ ਜਨਮ ੧੯੪੨ ਦਾ ਅਤੇ ਛੋਟੀ ਸਰਵਜੀਤ ਕੌਰ ਜਿਸਦਾ ਜਨਮ ੧੯੪੭ ਦਾ ਸੀ। ਚਾਚਾ ਜੀ ਦੀ ਬੜੀ ਇੱਛਾ ਸੀ ਕਿ ਬੇਟੀਆਂ ਨੂੰ ਵੱਡੀਆਂ ਹੋਣ ਤੇ ਸੰਗੀਤ ਦੀ ਆਲਾ ਤਾਲੀਮ ਦਿਲਵਾਨੀ ਹੈ। ਕਿਉਂਕਿ ਉਹ ਖੁਦ ਇਕ ਸੰਗੀਤਕਾਰ ਸਨ। ਉਨ੍ਹਾਂ ਨੇ ਆਪ ਆਪਨੀ ਪਹਿਲੀ ਉਮਰ ਵਿਚ ਬਸੀ ਹੁਸ਼ਿਆਰਪੁਰ ਵਾਲੇ ਉਸਤਾਦ ਮੁਹੰਮਦ ਬਖਸ਼ ਹੁਰਾਂ ਪਾਸੋਂ ਕਈ ਸਾਲ ਸ਼ਾਸਤ੍ਰੀ ਸੰਗੀਤ ਦੀ ਤਾਲੀਮ ਲਈ ਸੀ। ਚਾਚਾ ਜੀ ਦਾ ਉਨਾਂ ਦਿਨਾਂ ਵਿਚ ਹਾਰਮੋਨੀਅਮ ਮੈਨੂਫੈਕਚਰਿਗ ਦਾ ਤਕੜਾ ਕਾਰੋਬਾਰ ਸੀ। ਇਸ ਲਈ ਗਾਣੇ ਨੂੰ ਪੇਸ਼ਾ ਤਾਂ ਨਾ ਬਣਾਇਆ ਪਰ ੧੯੨੯ ਵਿਚ ੧੫ ਦੇ ਕਰੀਬ ਗਰਾਮੋਫੂਨ ਰਿਕਾਰਡ (ਜਿਨਾਂ ਨੂੰ ਤਵੇ ਕਹਿੰਦੇ ਸੀ) ਜ਼ਰੂਰ ਭਰਵਾਏ। ਇਨਾਂ ਵਿਚ ਕੁਛ ਤਾਂ ਸ਼ਬਦਾਂ ਦੇ ਸਨ ਅਤੇ ਕੁਛ ਹਲਕੇ ਫੁਲਕੇ ਲੋਕ ਗੀਤਾਂ ਦੇ ਸਨ। ਕਈ ਰਿਕਾਰਡ ਕਾਫੀ ਮਸ਼ਹੂਰ ਵੀ ਹੋਏ ਸਨ।

੧੯੫੫ ਵਿਚ ਚਾਚਾ ਜੀ ਨੇ ਸ੍ਰੀ ਬਲਬੀਰ ਸੇਠ ਜੋ ਜਲੰਧਰ ਰੇਡੀਓ ਸਟੇਸ਼ਨ ਦੇ ਸਟਾਫ ਆਰਟਿਸਟ ਸਨ ਪਾਸੋਂ ਦੋਹਾਂ ਬੇਟੀਆਂ ਦੀ ਗਾਣੇ ਦੀ ਤਾਲੀਮ ਸ਼ੁਰੂ ਕਰਵਾ ਦਿੱਤੀ। ਸਾਲ ਬਾਦ ਉਨਾਂ ਨੇ ਦੇਖਿਆ ਕਿ ਸਰਵਜੀਤ ਦਾ ਗਾਣੇ ਵਿਚ ਮਨ ਘੱਟ ਲੱਗਦਾ ਹੈ ਤਾਂ ਸ੍ਰੀ ਸੁਰਿੰਦਰ ਦਤਾ ਪਾਸੋਂ ਸਿਤਾਰ ਸ਼ੁਰੂ ਕਰਵਾ ਦਿੱਤੀ। ਰਵਿੰਦਰ ਦਾ ਸੇਠ ਜੀ ਪਾਸੋਂ ਗਾਣੇ ਦਾ ਰਿਆਜ਼ ਚਾਲੂ ਰਿਹਾ। ਮੈਂ ਵੀ ੧੯੫੧ ਵਿਚ ਯੁਗੰਡਾ ਚਲੇ ਗਿਆ ਸੀ। ਜਦ ੧੯੫੭ ਵਿਚ ਵਾਪਿਸ ਆਇਆ ਤਾਂ ਸਰਵਜੀਤ ੧੦ ਸਾਲ ਦੀ ਹੋ ਗਈ ਸੀ ਅਤੇ ਦੇਖਿਆ ਕਿ ਬੜੀ ਸੋਹਣੀ ਸਿਤਾਰ ਵਜਾਣ ਲੱਗ ਪਈ ਹੈ। ਛੋਟੀ ਉਮਰ ਵਿਚ ਹੀ ਕਈ ਕਈ ਘੰਟੇ ਸਵੇਰੇ ਸ਼ਾਮ ਰਿਆਜ਼ ਕਰਨਾ। ਜੇ ਸਵੇਰ ਵੇਲੇ ਪੰਡਿਤ ਰਮਾਂਕਾਂਤ ਹੁਰੀਂ ਤਬਲੇ ਦੀ ਸੰਗਤ ਕਰ ਰਹੇ ਹਨ ਤਾਂ ਸ਼ਾਮ ਨੂੰ ਸ. ਮੋਹਨ ਸਿੰਘ ਰੇਰੂਵਾਲੇ ਨੇ ਰਿਆਜ਼ ਕਰਾਣਾ। ਇਸ ਤਰਾਂ ਇਕ ਸਾਲ ਵਿਚ ਹੀ ਹੱਥ ਕਾਫੀ ਸਾਫ ਹੋ ਗਿਆ।

ਲੇਖਕ ਮਠਾੜੂ

ਪਹਿਲਾ ਸਟੇਜ ਪ੍ਰੋਗਰਾਮ ੧੧ ਸਾਲ ਦੀ ਉਮਰ ਵਿਚ ਸੰਤ ਸਿਨੇਮਾ ਵਿਚ ਦਿੱਤਾ। ਇਹ ਇਕ ਸਭਿਆਚਾਰਕ ਪ੍ਰੋਗਰਾਮ ਸੀ ਜਿਸ ਦੀ ਪ੍ਰਧਾਨਗੀ ਉਸ ਵੇਲੇ ਦੇ ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਤਾਪ ਸਿੰਘ ਕੈਰੋਂ ਕਰ ਰਹੇ ਸੀ। ਸਰਵਜੀਤ ਦੀ ਸਿਤਾਰ ਸੁਣ ਕੇ ਬੜੇ ਖੁਸ਼ ਹੋਏ ਅਤੇ ਆਪਨੇ ਕਰ ਕਮਲਾਂ ਨਾਲ ਇਨਾਮ ਦਿੱਤਾ।

੧੨ ਸਾਲ ਦੀ ਉਮਰ ਵਿਚ ਪਹਿਲੀ ਦਫਾ ਹਰਵਲਭ ਸੰਗੀਤ ਸੰਮੇਲਨ ਵਿਚ ਸ਼ਿਰਕਤ ਕੀਤੀ ਅਤੇ ਬਾਦ ਵਿਚ ਵੀ ਕਰਦੀ ਰਹੀ। ਹਰਵਲਭ ਤੋਂ ਬਾਦ ਹੋਲੀ ਤੇ ਅੰਮ੍ਰਿਤਸਰ ਸੰਗੀਤ ਸੰਮੇਲਨ ਹੁੰਦਾ ਸੀ ਉਸ ਵਿਚ ਵੀ ਸ਼ਿਰਕਤ ਕਰਦੀ ਰਹੀ। ਇਕ ਵਾਰੀ ਤਾਂ ਉਸਤਾਦ ਅਮਜਦ ਅਲੀ ਹੁਰਾਂ ਨਾਲ ਸਿਤਾਰ ਅਤੇ ਸਰੋਦ ਦੀ ਜੁਗਲਬੰਦੀ ਪੇਸ਼ ਕੀਤੀ ਜੋ ਪਬਲਿਕ ਨੇ ਬੜੀ ਪਸੰਦ ਕੀਤੀ। ਬਸੰਤ ਉਪਰ ਹੁਸ਼ਿਆਰਪੁਰ ਵੀ ਸੰਗੀਤ ਸੰਮੇਲਨ ਹੁੰਦਾ ਸੀ ਉਸ ਵਿਚ ਵੀ ਭਾਗ ਲੈਂਦੀ ਰਹੀ। ੨ ਕੁ ਸਾਲ ਬਾਦ ਦੱਤਾ ਜੀ ਤੋਂ ਇਲਾਵਾ ਸ੍ਰੀ ਜਮਾਲ ਭਾਰਤੀ ਜੋ ਪੰਡਿਤ ਰਵੀ ਸ਼ੰਕਰ ਦੇ ਸ਼ਾਗਿਰਦ ਸਨ ਪਾਸੋਂ ਵੀ ਸਿਤਾਰ ਦੀ ਤਾਲੀਮ ਲੈਣੀ ਸ਼ੁਰੂ ਕੀਤੀ। ਉਹ ਦਿੱਲੀ ਤੋਂ ਜਲੰਧਰ ਆਂਦੇ ਰਹੇ। ਉਸਤਾਦਾਂ ਦੀ ਸਿਖਿਆ ਅਤੇ ਸਰਵਜੀਤ ਦੀ ਮੇਹਨਤ ਸਦਕਾ ਸਿਤਾਰ ਦੀ ਕਾਫੀ ਤਿਆਰੀ ਹੋ ਗਈ ਅਤੇ ਸੁਰ ਤਾਲ ਵਿਚ ਵੀ ਪੱਕੀ ਹੋ ਗਈ। ਹੁਣ ਚਾਚਾ ਜੀ ਚਾਹੁੰਦੇ ਸੀ ਕਿ ਪੰਡਿਤ ਰਵੀ ਸ਼ੰਕਰ ਜੀ ਦੀ ਸ਼ਾਗਿਰਦੀ ਕਬੂਲੀ ਜਾਵੇ। ਪੰਡਿਤ ਜੀ ਹਰਵਲਭ ਸੰਮੇਲਨ ਤੇ ਆਏ ਤਾਂ ਉਨਾਂ ਨਾਲ ਗੱਲ ਕੀਤੀ ਤਾਂ ਕਹਿਣ ਲੱਗੇ ਕਿ ਬੰਬਈ ਆਓ ਤਾਂ ਸੁਣ ਕੇ ਹੀ ਦਸਾਂਗਾ। ੧੯੬੨ ਵਿਚ ਬੰਬਈ ਜਾ ਕੇ ਪੰਡਿਤ ਜੀ ਨੂੰ ਮਿਲੇ। ਉਨਾਂ ਦਿਨਾਂ ਵਿਚ ਬੜੇ ਉਸਤਾਦ ਜਲਦੀ ਕੀਤੇ ਸ਼ਾਗਿਰਦ ਨਹੀਂ


ਸ. ਪ੍ਰਤਾਪ ਸਿੰਘ ਕੈਰੋਂ ਬਾਲ ਸਰਵਜੀਤ ਨੂੰ ਸਨਮਾਨਿਤ ਕਰਦੇ ਹੋਏ


ਸਰਵਜੀਤ ਕੌਰ ਪੰਡਿਤ ਰਵੀ ਸ਼ੰਕਰ ਤੋਂ ਤਾਲੀਮ ਹਾਸਲ ਕਰਦੇ ਹੋਏ।

ਸੀ ਬਣਾਂਦੇ ਪਰ ਪੰਡਿਤ ਜੀ ਨੇ ਸਰਵਜੀਤ ਦੀ ਤਿਆਰੀ ਤੇ ਸੁਰ ਤਾਲ ਵਿਚ ਪੱਕੀ ਦੇਖ ਕੇ ਓਸੇ ਵੇਲੇ ਹੀ ਸ਼ਾਗਿਰਦੀ ਲਈ ਹਾਂ ਕਰ ਦਿੱਤੀ। ਉਸ ਵੇਲੇ ਸਰਵਜੀਤ ਸਿਰਫ ੧੫ ਸਾਲ ਦੀ ਸੀ।

੧੯੬੬ ਵਿਚ ਕੰਨਿਆ ਮਹਾਂ ਵਿਦਿਆਲਾ ਜਲੰਧਰ ਤੋਂ ਬੀ. ਏ. ਪਾਸ ਕੀਤੀ। ਸੰਗੀਤ ਵਿਚ ਡਿਗਰੀ ਪਹਿਲਾਂ ਹੀ ਲੈ ਚੁਕੀ ਸੀ ਸੋ ਉਸੇ ਕਾਲਜ ਵਿਚ ਹੀ ਮਿਓਜ਼ਕ ਦੀ ਪ੍ਰੋਫੈਸਰ ਲੱਗ ਗਈ।

ਜਲੰਧਰ ਰੇਡੀਓ ਸਟੇਸ਼ਨ ਤੋਂ ਇਲਾਵਾ ਦਿੱਲੀ, ਲਖਨਊ, ਜੈਪੁਰ, ਸ੍ਰੀਨਗਰ ਅਤੇ ਹੋਰ ਸਟੇਸ਼ਨਾਂ ਤੋਂ ਪ੍ਰੋਗਰਾਮ ਕਰਦੀ ਰਹੀ। ਟੀ.ਵੀ. ਤੇ ਵੀ ਪ੍ਰੋਗਰਾਮ ਕਰਦੀ ਰਹੀ। ਦਿੱਲੀ ਗੰਧਰਵ ਮਹਾਂ ਵਿਦਿਆਲੇ ਵਿਚ ਹਰ ਸਾਲ ਪੰਡਿਤ ਵਿਸ਼ਨੂ ਦਿਗੰਬਰ ਜੀ ਦੀ ਜਯੰਤੀ ਮਨਾਈ ਜਾਂਦੀ ਹੈ ਜਿਸ ਵਿਚ ਹਿੰਦੋਸਤਾਨ


ਪਿਤਾ ਸ. ਅੱਛਰ ਸਿੰਘ ਸੰਗੀਤ ਨਿਰਦੇਸ਼ਕ ਪੰਡਿਤ ਹੁਸਨਲਾਲ ਪਰਿਵਾਰ ਨਾਲ ਸਰਵਜੀਤ ਕੌਰ

ਦੇ ਸਭ ਬੜੇ ਬੜੇ ਸੰਗੀਤਕਾਰ ਹਿੱਸਾ ਲੈਂਦੇ ਹਨ। ਸਰਵਜੀਤ ਉਸ ਵਿਚ ਵੀ ਭਾਗ ਲੈਂਦੀ ਰਹੀ। ੧੯੭੩ ਵਿਚ ਸ਼ਾਦੀ ਹੋ ਗਈ। ਪਤੀਦੇਵ ਪੈਹਲੇ ਤਾਂ ਕਾਲਜ ਵਿਚ ਪ੍ਰੋਫੈਸਰ ਸਨ ਫਿਰ ਆਈ. ਪੀ. ਐਸ ਵਿਚ ਸਲੈਕਟ ਹੋ ਗਏ ਅਤੇ ਪੋਸਟਿੰਗ ਆਂਧਰਾ ਪ੍ਰਦੇਸ਼ ਵਿਚ ਹੋ ਗਈ। ਕਈ ਸ਼ਹਿਰਾਂ ਵਿਚ ਰਹਿ ਕੇ ਡੀ. ਆਈ. ਜੀ. ਬਣ ਕੇ ਹੈਦਰਾਬਾਦ ਆ ਗਏ। ਸਰਵਜੀਤ ਵੀ ਪੈਹਲੇ ਤਾਂ ਛੁਟੀਆਂ ਵਿਚ ਜਾਂਦੀ ਰਹੀ ਆਖਰ ੧੯੯੭ ਵਿਚ ਨੌਕਰੀ ਛੱਡ ਦਿੱਤੀ ਅਤੇ ਪਕੇ ਤੌਰ ਤੇ ਹੈਦਰਾਬਾਦ ਚਲੀ ਗਈ। ਹੈਦਰਾਬਾਦ ਰੇਡਿਓ ਅਤੇ ਟੀ.ਵੀ. ਤੇ ਵੀ ਪ੍ਰੋਗਰਾਮ ਕਰਦੀ ਰਹੀ।

ਰਵਿੰਦਰ ਕੌਰ ਅਤੇ ਸਰਵਜੀਤ ਕੌਰ ਦੋਹਾਂ ਭੈਣਾਂ ਨੇ ਸੰਗੀਤ ਜਗਤ ਵਿਚ ਬੜੀ ਪ੍ਰਸਿੱਧੀ ਪ੍ਰਾਪਤ ਕੀਤੀ। ਸਰਵਜੀਤ ਜੋ ਜਗਤ ਵਿਖਿਆਤ ਪ੍ਰਸਿੱਧੀ ਦੇ ਮਾਲਕ ਪੰਡਿਤ ਰਵੀ ਸ਼ੰਕਰ ਦੀ ਸ਼ਾਗਿਰਦ ਸੀ ਨੇ ਸਿਤਾਰ ਵਾਦਨ ਵਿਚ ਬੜਾ ਨਾਮ ਪੈਦਾ ਕੀਤਾ। ਉਸ ਵੇਲੇ ਦੇ ਸੰਗੀਤਕਾਰਾਂ ਦਾ ਮੰਨਣਾ ਸੀ ਕੇ ਲੇਡੀ ਕਲਾਕਾਰਾਂ ਵਿਚੋਂ ਸਿਤਾਰ ਵਾਦਨ ਵਿਚ ਸਰਵਜੀਤ ਦੇ ਮੁਕਾਬਲੇ ਦੀ ਕੋਈ ਨਹੀਂ ਪਰ ਅਫਸੋਸ


ਉਸਤਾਦ ਅਲਾਹ ਰੱਖਾ ਖਾਂ ਨਾਲ ਸਰਵਜੀਤ ਕੌਰ

ਕੇ ਉਮਰ ਨੇ ਵਫਾ ਨਾ ਕੀਤੀ ਅਤੇ ੯ ਮਈ ੨੦੦੦ ਵਾਲੇ ਦਿਨ ਸਾਨੂੰ ਵਿਛੋੜਾ ਦੇ ਗਈ।

ਰਵਿੰਦਰ ਕੌਰ ਨੇ ਵੀ ੧੯੬੪ ਵਿਚ ਬੀ. ਏ. ਕਰ ਲਈ ਸੀ ਅਤੇ ਸੰਗੀਤ ਦੀਆਂ ਡਿਗਰੀਆਂ ਵੀ ਲੈ ਲਈਆਂ ਸਨ ਸੋ ਕਾਲਜਾਂ ਵਿਚ ਸਰਵਿਸ ਕਰਕੇ ਸੰਗੀਤ ਦੀ ਬੜੀ ਸੇਵਾ ਕੀਤੀ। ਇਹ ਸੰਗੀਤ ਦਾ ਸਫਰ ਉਸ ਨੇ ੧੯੬੬ ਤੋਂ ਗੋਰਮਿੰਟ ਕਾਲਜ ਫਰੀਦਕੋਟ ਤੋਂ ਸ਼ੁਰੂ ਕੀਤਾ ਅਤੇ ਜਲੰਧਰ ਗੋਰਮਿੰਟ ਟਰੇਨਿੰਗ ਕਾਲਜ, ਗੋਰਮਿੰਟ ਕਾਲਜ ਅੰਮ੍ਰਿਤਸਰ ਤੋਂ ਹੁੰਦਾ ਹੋਇਆ ਗੋਰਮਿੰਟ ਕਾਲਜ ਗੁਰਦਾਸਪੁਰ ਖਤਮ ਹੋਇਆ। ਇਥੋਂ ਉਹ ੨੦੦੦ ਵਿਚ ਬਤੌਰ ਪ੍ਰਿੰਸੀਪਲ ਸੇਵਾ ਮੁਕਤ ਹੋਈ। ਅੱਜਕਲ ਗੋਲਡਨ ਐਵੇਨਿਊ ਅੰਮ੍ਰਿਤਸਰ ਵਿਚ ਅਪਨੇ ਪਰਿਵਾਰ ਨਾਲ ਰਹਿ ਰਹੀ ਹੈ। ਸਰਵਜੀਤ ੧੯੯੭ ਵਿਚ ਹੈਦਰਾਬਾਦ ਜਾਣ ਵੇਲੇ ਮੈਨੂੰ ਆਪਨੀ ਪਹਿਲੀ ਸਿਤਾਰ ਜਿਸ ਤੇ ਕਈ ਸਾਲ ਰਿਆਜ਼ ਕੀਤਾ ਸੀ ਦੇ ਗਈ ਸੀ ਕਿ ਭਾਜੀ ਤੁਸੀਂ ਇਸ ਤੇ ਰਿਆਜ਼ ਕਰਿਆ ਕਰੋ। ਸੋ ਉਸ ਦੀ ਇਹ ਨਿਸ਼ਾਨੀ ਬੜੀ ਸਾਂਭ ਕੇ ਰੱਖੀ ਹੋਈ ਹੈ।

## ਕਿਰਤ ਵਾਲੀ ਧਿਰ ਦੇ ਕਵੀ ਹਰਭਜਨ ਸਿੰਘ ਰੇਣੂ ਨਮਿਤ ਸ਼ਰਧਾਂਜਲੀ ਸਮਾਗਮ


ਹਰਭਜਨ ਸਿੰਘ ਰੇਣੂ

ਸਿਰਸਾ-੧੦ ਜੂਨ ੨੦੧੨- ਅੱਜ ਏਥੇ ਤੁਲਾਰਾਮ ਝੂੰਥੜਾ ਧਰਮਸ਼ਾਲਾ ਵਿਚ ਪੰਜਾਬੀ ਕਵਿਤਾ ਵਿਚ ਨਵੇਕਲੀ ਸੁਰ ਵਾਲੇ ਸ਼ਾਇਰ ਹਰਭਜਨ ਸਿੰਘ ਰੇਣੂ (੭੧) ਦੀ ਯਾਦ ਵਿਚ ਸਜਨਾਂ ਮਿਤਰਾਂ, ਕਲਮਕਾਰਾਂ ਸਬੰਧੀਆਂ ਅਤੇ ਨਰੋਈ ਸੋਚ ਵਾਲੇ ਸਾਥੀਆਂ ਦੀ ਭਰਵੀਂ ਹਾਜ਼ਰੀ ਵਿਚ ਸ਼ਰਧਾਂਜਲੀ ਸਮਾਗਮ ਸਿਰੇ ਚੜ੍ਹਿਆ। ਭੁੱਖ (੧੯੭੦), ਅਗਨ ਪੰਖੇਰੂ (੧੯੭੬) ਮਸਤਕ ਅੰਦਰ ਸੂਰਜ (੧੯੮੨), ਐਂਟੀਨੇ ਤੇ ਬੈਠੀ ਸੋਣ ਚਿੜੀ (੧੯੯੯), ਸੁਕਰਾਤ ਨੂੰ ਮਿਲਣ ਜਾਣੈ (੨੦੦੬), ਭੂਮਿਕਾ ਤੋਂ ਬਗੈਰ (੨੦੦੭) ਅਤੇ ਮੇਰੇ ਹਿੱਸੇ ਦੇ ਵਰਕੇ (੨੦੧੧), ਪੂਰੇ ਸੱਤ ਕਾਵਿ ਸੰਗ੍ਰਹਿ ਪੰਜਾਬੀ ਸਾਹਿਤ ਦੀ ਝੋਲੀ ਵਿਚ ਪਾਉਣ ਵਾਲੇ ਸ੍ਰੀ ਰੇਣੂ ਨੂੰ ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਦੇ ਮਹਾਂਕਵੀ ਭਾਈ ਸੰਤੋਖ ਸਿੰਘ ਪੁਰਸਕਾਰ ਸਮੇਤ ਹੋਰ ਅਨੇਕਾਂ ਸਨਮਾਨਾਂ ਨਾਲ ਨਿਵਾਜਿਆ ਗਿਆ ਸੀ। ਉਹ ਪ੍ਰਗਤੀਸ਼ੀਲ ਲੇਖਕ ਸੰਘ ਦੀ ਕੌਮੀ ਕੌਂਸਲ ਦੇ ਮੈਂਬਰ ਰਹੇ ਅਤੇ ਸਿਰਸਾ ਵਿਚ ਪੰਜਾਬੀ ਲੇਖਕ ਸਭਾ ਅਤੇ ਹੋਰ ਲੇਖਕ ਸੰਗਠਨਾਂ ਨਾਲ ਉਮਰ ਭਰ ਜੁੜੇ ਰਹੇ। ਉਹ ਕੇਂਦਰੀ ਪੰਜਾਬੀ ਲੇਖਕ ਸਭਾ ਰਜਿ. ਅਤੇ ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ ਦੀਆਂ ਸਰਗਰਮੀਆਂ ਨਾਲ ਵੀ ਜੁੜੇ ਰਹੇ। ਸਿਰਸਾ ਦੇ ਕੋਈ ਪੰਜਾਹ ਦੇ ਕਰੀਬ ਸਮਾਜਕ ਧਾਰਮਕ ਸਾਹਿਤਕ ਅਤੇ ਸਿਆਸੀ ਸੰਗਠਨਾਂ ਨੇ ਇਸ ਮੌਕੇ ਤੇ ਸ਼ੋਕ ਸੁਨੇਹੇ ਭੇਜੇ ਜਿਨ੍ਹਾਂ ਨੂੰ ਡਾ. ਹਰਵਿੰਦਰ ਸਿੰਘ ਨੇ ਪੇਸ਼ ਕੀਤਾ।

ਕਾਮਰੇਡ ਸੁਵਰਨ ਸਿੰਘ ਵਿਰਕ ਦੇ ਸਟੇਜ ਪ੍ਰਬੰਧਨ ਹੇਠ ਹੋਏ ਸਮਾਗਮ ਵਿਚ ਤੀਹ ਦੇ ਕਰੀਬ ਵਕਤਿਆਂ ਨੇ ਢਾਈ ਘੰਟੇ ਤੱਕ ਚੱਲੇ ਪ੍ਰੋਗਰਾਮ ਵਿਚ ਰੇਣੂ ਦੀ ਸ਼ਖਸੀਅਤ, ਵਿਚਾਰਧਾਰਾ ਅਤੇ ਕਾਵਿਕ ਪ੍ਰਤਿਭਾ ਬਾਰੇ ਆਪਣੇ ਮਨੋਭਾਵ ਪ੍ਰਗਟ ਕੀਤੇ। ਡਾਕਟਰ ਵਕੀਲ ਪੱਤਰਕਾਰ, ਅਧਿਆਪਕ ਸਮਾਜ ਸੇਵੀ ਕਿਸਾਨ ਮਜ਼ਦੂਰ ਜਥੇਬੰਦੀਆਂ ਤੇ ਸਿਆਸੀ ਲੋਕਾਂ ਵਲੋਂ ਸ੍ਰੀ ਰੇਣੂ ਨੂੰ ਯਾਦ ਕਰਦਿਆਂ ਓਹਨਾਂ ਨੂੰ ਸਾਦਗੀ ਮਿਹਨਤ ਹਿੰਮਤ ਦਲੇਰੀ ਈਮਾਨਦਾਰੀ ਮਨੁੱਖੀ ਹਮਦਰਦੀ ਆਦਿ ਗੁਣਾਂ ਨਾਲ ਭਰਪੂਰ ਵਿਅਕਤੀ ਦੱਸਦਿਆਂ ਉਹਨਾਂ ਦੀ ਕਵਿਤਾ ਨੂੰ ਪ੍ਰਤਿਬੱਧਤਾ ਬੇਬਾਕਪਣ ਫਕੜਪਣ ਅਤੇ ਹਾਸ਼ੀਆ ਗ੍ਰਸਤ ਆਦਮੀ ਪਖਧਰ ਹੋਣ ਕਾਰਨ ਸਲਾਹਿਆ ਗਿਆ। ਉਹਦਾ ਜੀਵਨ ਅਭਾਵ ਗ੍ਰਸਤ ਹੁੰਦਿਆਂ ਵੀ ਵਿਹਾਰ ਤੇ ਸਿਧਾਂਤ ਦੀ ਏਕਤਾ ਦੀ ਸੁੰਦਰ ਮਿਸਾਲ ਸੀ। ਸਾਬਕ ਕਦਮੀ ਰੇਣੂ ਜੀਵਨ ਅਤੇ ਕਾਵਿ ਦਾ ਉਚਾ ਪਰਚਮ ਬਣ ਗਿਆ।

ਸ਼ਰਧਾਂਜਲੀ ਦੇਣ ਵਾਲਿਆਂ ਵਿਚ ਸ਼ਾਮਲ ਸਨ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਕਬੀਰ ਚੇਅਰ ਦੇ ਸਾਬਕਾ ਮੁਖੀ ਡਾ. ਸੇਵਾ ਸਿੰਘ, ਰੇਣੂ ਦੇ ਚੁਨਿੰਦਾ ਪੰਜਾਬੀ ਕਾਵਿ ਨੂੰ ਸ੍ਰੀ ਪੂਰਨ ਮੁਦਗਿਲ ਨਾਲ ਹਿੰਦੀ ਵਿਚ 'ਬੁੱਧ ਫਿਰ ਮੁਸਕਰਾਇਆ ਹੈ' ਦੇ ਨਾਂਅ ਹੇਠ ਉਲਥਾਣ ਵਾਲੇ ਪ੍ਰੋ. ਮੋਹਨ ਸੱਪਰਾ (ਜਲੰਧਰ), ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਦੇ ਮੀਤ ਪ੍ਰਧਾਨ ਡਾ. ਸਰਬਜੀਤ ਸਿੰਘ ਚੰਡੀਗੜ੍ਹ, ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਦੇ ਹਿੰਦੀ ਵਿਭਾਗ ਦੇ ਮੁਖੀ, ਡਾ. ਸੱਤਪਾਲ ਸਹਿਗਲ, ਕਵੀ ਗੁਰੂਮੇਲ, ਗੁਰਪ੍ਰੀਤ ਮਾਨਸਾ, ਪਰਲੀਕਾ (ਰਾਜਸਥਾਨ) ਤੋਂ ਆਏ ਕਵੀ ਰਾਮ ਸਰੂਪ ਕਿਸਾਨ (ਜਿਨ੍ਹਾਂ ਨੇ ਸਮੁੱਚੇ ਰੇਣੂ ਕਾਵਿ ਨੂੰ ਰਾਜਸਥਾਨੀ ਵਿਚ ਉਲਥਾਉਣ ਦਾ ਅਹਿਦ ਕੀਤਾ)। ਸਤਿਆ ਨਾਰਾਇਣ ਸੋਨੀ ਪਰਲੀਕਾ, ਡਾ. ਹਰਿਭਗਵਾਨ ਚਾਵਲਾ, ਡਾ. ਸ਼ੇਰ ਚੰਦ, ਡਾ. ਕਸ਼ਮੀਰ ਸਿੰਘ ਹਾਂਡਾ, ਮਾਸਟਰ ਅਮਰੀਕ ਸਿੰਘ, ਸਾਧੂ ਸਿੰਘ ਕਿਸਾਨ ਅਤੇ ਪੂਰਨ ਸਿੰਘ ਨਿਰਾਲਾ (ਨਾਮਧਾਰੀ ਪੰਜਾਬੀ ਸਾਹਿਤ ਸਭਾ), ਕਾਮਰੇਡ ਬਲਦੇਵ ਬਖਸ਼ੀ, ਕਾਮਰੇਡ ਜਸਵੰਤ ਸਿੰਘ ਜੋਸ਼, ਕਾਮਰੇਡ ਰਘਬੀਰ ਨਕੌੜਾ, ਕਾਮਰੇਡ ਕਸ਼ਮੀਰ ਦਮਦਮਾ, ਪ੍ਰੀਤਪਾਲ ਸਿੱਧੂ, ਡਾ. ਜੀ. ਡੀ. ਚੌਧਰੀ, ਡਾ. ਦਰਸ਼ਨ ਸਿੰਘ, ਪ੍ਰੋ. ਰੂਪ ਦੇਵਗੁਣ, ਸ੍ਰੀ ਰਾਜ ਵਰਮਾ, ਲਾਜ ਪੁਸ਼ਪ, ਗੁਰਦੀਪ ਸਿੰਘ ਇਮਰੋਜ਼ ਤੇ ਸੰਤ ਲਾਲ ਐਡਵੋਕੇਟ (ਫਤਿਹਾਬਾਦ), ਨਾਇਬ ਸਿੰਘ ਮੰਡੇਰ, ਪ੍ਰੋ. ਸਰਬਜੀਤ ਸਿੰਘ ਟੋਹਾਣਾ, (ਭਣੇਵਾਂ ਡਾ. ਸੁਖਦੇਵ ਸਿੰਘ ਸਰਸਾ ਜੋ ਕਿ ਇਸ ਸਮੇਂ ਕਨੇਡਾ ਵਿਚ ਹੋਣ ਕਾਰਨ ਪੁੱਜ ਨਹੀਂ ਸਕੇ) ਪ੍ਰਿੰਸੀਪਲ ਆਰ. ਪੀ. ਸੇਠੀ ਕਮਾਲ, ਜਗਦੀਸ਼ ਚੋਪੜਾ, ਰਮੇਸ਼ ਮਹਿਤਾ, ਕਾਮਰੇਡ ਰਾਜ ਕੁਮਾਰ, ਕਾ. ਜੈ ਚੰਦ ਸਹਾਰਣੀ ਅਤੇ ਚੌਧਰੀ ਜਗਦੀਸ਼ ਨਹਿਰਾ ਸਾਬਕਾ ਮੰਤਰੀ ਹਰਿਆਣਾ। ਸੁਦਰਸ਼ਨ ਗਾਸੋ, ਹਰਮੀਤ ਵਿਦਿਆਰਥੀ, ਹਰਭਜਨ ਸਿੰਘ ਕੋਮਲ, ਓਦੇ ਭਾਨੂੰ ਹੰਸ, ਅੰਮ੍ਰਿਤ ਲਾਲ ਮਦਾਨ ਤੇ ਡਾਕਟਰ ਕਰਮਜੀਤ ਸਿੰਘ, ਕੁਲਵਿੰਦਰ ਬਛੂਆਣਾ ਅਤੇ ਨਰਭਿੰਦਰ ਦੇ ਸ਼ੋਕ ਸੰਦੇਸ਼ ਪਹੁੰਚੇ।

ਦੇਹਾਂਤ ਵਾਲੀ ਰਾਤ ਰੇਣੂ ਜੀ ਦੀਆਂ ਅੱਖਾਂ ਨੇਤਰ ਬੈਂਕ ਸਿਰਸਾ ਨੂੰ ਦਿੱਤੀਆਂ ਗਈਆਂ। ੪ ਜੂਨ ੨੦੧੧ ਉਹਨਾਂ ਦੇ ਨਿਵਾਸ ਤੋਂ ਦੇਹ 'ਅਗਰੋਹਾ ਮੈਡੀਕਲ ਕਾਲਜ' ਲਈ ਖੋਜਅਰਥ ਭੇਜ ਦਿੱਤੀ

ਗਈ। ਇਸ ਲਈ ਤਰਕਸ਼ੀਲ ਸੁਸਾਇਟੀ ਕਾਲਾਂਵਾਲੀ ਵਲੋਂ ਸਮੁੱਚੇ ਰੈਣੂ ਪਰਿਵਾਰ ਨੂੰ ਸਨਮਾਨਤ ਕੀਤਾ ਗਿਆ।

ਪ੍ਰੋ. ਮੋਹਨ ਸਪਰਾ ਨੇ ਹਰ ਸਾਲ ਸਰਸੇ ਆ ਕੇ ਬਾਕੀ ਸਜਨਾਂ ਮਿਤਰਾਂ ਦੇ ਸਹਿਯੋਗ ਨਾਲ ਰੈਣੂ ਦੇ ਨਾਂਅ ਤੇ ਸਨਮਾਨ ਦੇਣ ਦਾ ਐਲਾਨ ਕੀਤਾ। ਇਸ ਤਰ੍ਹਾਂ ਹਰਿਆਣਾ ਪੰਜਾਬੀ ਸਾਹਿਤ ਅਕਾਡਮੀ ਦੇ ਪ੍ਰਧਾਨ ਸੁਖਚੈਨ ਸਿੰਘ ਭੰਡਾਰੀ ਨੇ ਵੀ ਕਿਹਾ ਕਿ ਉਹ ਵੀ ਰੈਣੂ ਦੀ ਯਾਦ ਵਿਚ ਸਨਮਾਨ ਜਾਰੀ ਕਰਣਗੇ। ਰੈਣੂ ਜੀ ਦੀ ਪਤਨੀ ਸਿੰਦਰ ਕੌਰ ਚਾਰ ਸਾਲ ਪਹਿਲਾਂ ਪੂਰੀ ਹੋ ਗਈ ਸੀ। ਰੈਣੂ ਫਰਵਰੀ ੨੦੦੯ ਤੋਂ ਬੀਮਾਰ ਹੋਏ। ਇਕ ਸਾਲ ਤੋਂ ਉਹ ਕੈਂਸਰ ਪੀੜਤ ਸਨ।

ਉਹਨਾਂ ਪਿਛੇ ਦੋ ਪੁੱਤਰਾਂ ਅਤੇ ਤਿੰਨ ਧੀਆਂ ਦਾ ਵਿਆਹਿਆ ਪਰਿਵਾਰ ਹੈ।

## ਪ੍ਰਸਿੱਧ ਲੇਖਕ ਨਿੰਦਰ ਘੁਗਿਆਣਵੀ ਦੇ ਪਿਤਾ ਨੂੰ ਸ਼ਰਧਾਂਜਲੀਆਂ ਭੇਟ ਕਰਨ ਲਈ ਉਮੜਿਆ ਅੰਤਾਂ ਦਾ ਇਕੱਠ

ਸਾਦਿਕ-(ਪਰਮਜੀਤ ਸੋਨੀ)-ਕੌਮਾਂਤਰੀ ਪ੍ਰਸਿੱਧੀ ਪ੍ਰਾਪਤ ਪੰਜਾਬੀ ਪੱਤਰਕਾਰ, ਲੇਖਕ, ਕਾਲਮ ਨਵੀਸ ਨਿੰਦਰ ਘੁਗਿਆਣਵੀ ਦੇ ਪਿਤਾ ਸ੍ਰੀ ਰੋਸ਼ਨ ਲਾਲ (੬੨ ਸਾਲ) ਦਾ ਬੀਤੇ ਦਿਨੀਂ ਦਿਹਾਂਤ ਹੋ ਗਿਆ ਸੀ। ਉਹਨਾਂ ਦੇ ਨਮਿੱਤ ਸ੍ਰੀ ਅਖੰਡ ਪਾਠ ਸਾਹਬ ਦਾ ਭੋਗ ਪਿੰਡ ਘੁਗਿਆਣਾ ਨੇੜੇ ਫਰੀਦਕੋਟ ਵਿਖੇ ਪਾਇਆ ਗਿਆ। ਇਸ ਮੌਕੇ ਪੰਜਾਬ ਦੇ ਕੋਨੇ-ਕੋਨੇ ਵਿੱਚੋਂ ਵੱਖ-ਵੱਖ ਖੇਤਰਾਂ ਦੀਆਂ ਉੱਘੀਆਂ ਹਸਤੀਆਂ ਉਹਨਾਂ ਨੂੰ ਸ਼ਰਧਾ ਦੇ ਫੁੱਲ ਭੇਟ ਕੀਤੇ। ਸਭ ਤੋਂ ਪਹਿਲਾਂ ਸਾਬਕਾ ਰਾਜ ਸਭਾ ਮੈਂਬਰ ਬੀਬੀ ਗੁਰਚਰਨ ਕੌਰ ਨੇ ਉਹਨਾਂ ਨੂੰ ਸ਼ਰਧਾਂਜਲੀ ਭੇਟ ਕੀਤੀ ਅਤੇ ਆਖਿਆ ਕਿ ਨਿੰਦਰ ਘੁਗਿਆਣਵੀ ਨੇ ਆਪਣੇ ਪਿਤਾ ਦੀ ਬਦੌਲਤ ਅਤੇ ਉਹਨਾਂ ਦੀ ਸਰਪ੍ਰਸਤੀ ਹੇਠ ਦੁਨੀਆਂ ਭਰ ਵਿੱਚ ਆਪਣਾ ਨਾਂ ਬਣਾਇਆ। ਸਾਬਕਾ ਕੇਂਦਰੀ ਮੰਤਰੀ ਬਲਵੰਤ ਸਿੰਘ ਰਾਮੂਵਾਲੀਆਂ ਨੇ ਆਪਣੀ ਭਾਵੁਕ ਤਕਰੀਰ ਵਿੱਚ ਆਖਿਆ ਕਿ ਰਾਮੂਵਾਲੀਆ ਪਰਿਵਾਰ ਦਾ ਘੁਗਿਆਣਵੀ ਪਰਿਵਾਰ ਨਾਲ ਰਿਸ਼ਤਾ ਅਟੁੱਟ ਹੈ ਰਾਮੂਵਾਲੀਆ ਨੇ ਕਿਹਾ ਕਿ ਸ੍ਰੀ ਰੋਸ਼ਨ ਲਾਲ ਉਹਨਾਂ ਦੇ ਭਰਾ ਹੀ ਸਨ ਪੰਜਾਬ ਦੇ ਸੀਨੀਅਰ ਆਈ.ਏ.ਐਸ. ਅਧਿਕਾਰੀ ਅਤੇ ਸਾਬਕਾ ਡਿਪਟੀ ਕਮਿਸ਼ਨਰ ਡਾ. ਹਰਕੇਸ਼ ਸਿੰਘ ਸਿੱਧੂ ਨੇ ਆਖਿਆ ਕਿ ਰੋਸ਼ਨ ਲਾਲ ਸੰਜਮਸ਼ੀਲ ਅਤੇ ਮਿਹਨਤੀ ਸਖ਼ਸ ਸਨ। ਸਾਬਕਾ ਮੰਤਰੀ ਜਸਬੀਰ ਸਿੰਘ ਸੰਗਰੂਰ ਨੇ ਆਪਣੀ ਸ਼ਰਧਾਂਜਲੀ ਵਿੱਚ ਕਿਹਾ ਕਿ ਨਿੰਦਰ ਨੇ ਆਪਣਾ ਜੀਵਨ ਇੱਕ ਅਰਦਲੀ ਤੋਂ ਸ਼ੁਰੂ ਕੀਤਾ ਪਰ ਉਹਨਾਂ ਦੇ ਪਿਤਾ ਨੂੰ ਉਹਨਾਂ ਦੀ ਸਾਹਿਤ ਤੇ ਸਭਿਆਚਾਰ ਨੂੰ ਵੱਡੀ ਦੇਣ ਉਤੇ ਬੜਾ ਮਾਣ ਰਿਹਾ। ਸਾਬਕਾ ਡੀ.ਆਈ.ਜੀ. ਹਰਿੰਦਰ ਸਿੰਘ ਚਹਿਲ ਨੇ ਆਪਣੀ ਸ਼ਰਧਾਂਜਲੀ ਵਿੱਚ ਆਖਿਆ ਕਿ ਆਪਣੇ ਪੁੱਤਰ ਦੀਆਂ ਲਿਖਤਾਂ ਵਿੱਚ ਸ੍ਰੀ ਰੋਸ਼ਨ ਲਾਲ ਸਾਕਾਰ ਰਹਿਣਗੇ। ਉਸਤਾਦ ਲੋਕ ਗਾਇਕ ਲਾਲ ਚੰਦ ਯਮਲਾ ਜੱਟ ਦੇ ਸਪੁੱਤਰ ਜਸਦੇਵ ਯਮਲਾ ਨੇ ਆਪਣੇ ਪਰਿਵਾਰ ਦੀ ਤਰਫੋਂ ਬੋਲਦਿਆਂ ਕਿਹਾ ਕਿ ਜਦ ਸ੍ਰੀ ਰੋਸ਼ਨ ਲਾਲ ਨਿੰਦਰ ਨੂੰ ਉਹਨਾਂ ਦੇ ਡੇਰੇ ਪਿਤਾ ਯਮਲਾ ਜੀ ਕੋਲ ਛੱਡਣ ਗਏ ਸਨ ਤਾਂ ਉਹ ਵਡਭਾਗਾ ਦਿਨ ਸੀ ਕਿਉਂਕਿ ਨਿੰਦਰ ਨੇ ਉਹਨਾਂ ਦਾ ਸ਼ਗਿਰਦ ਬਣ ਕੇ ਉਹਨਾਂ ਬਾਰੇ ਕਈ ਪੁਸਤਕਾਂ ਲਿਖੀਆਂ। ਪੀਪਲਜ਼ ਪਾਰਟੀ ਪੰਜਾਬ ਦੇ ਪ੍ਰਧਾਨ ਮਨਪ੍ਰੀਤ ਸਿੰਘ ਬਾਦਲ ਦੇ ਮਮੇਰੇ ਭਰਾ ਹਨੀ ਫੱਤਣ ਵਾਲਾ ਨੇ ਉਹਨਾਂ ਦਾ ਸ਼ੋਕ ਸੰਦੇਸ਼ ਪੜ੍ਹਿਆ। ਪੰਜਾਬੀ ਸਭਿਆਚਾਰ ਦੇ ਬਾਬਾ ਬੋਹੜ ਅਤੇ ਸਾਬਕਾ ਐਮ.ਐਲ.ਏ. ਜਗਦੇਵ ਸਿੰਘ ਜੱਸੋਵਾਲ ਨੇ ਆਖਿਆ ਕਿ ਉਹ ਅਕਸਰ ਹੀ ਰੋਸ਼ਨ ਲਾਲ ਨੂੰ ਮਿਲਦੇ ਰਹਿੰਦੇ ਸਨ ਅਤੇ ਉਹਨਾਂ ਦੀ ਸ਼ਖਸੀਅਤ ਤੋਂ ਪ੍ਰਭਾਵਤ ਹੁੰਦੇ ਸਨ। ਦੂਰਦਰਸ਼ਨ ਜਲੰਧਰ ਦੇ ਕੰਪੀਅਰ ਨਿਰਮਲ ਜੌੜਾ ਨੇ ਵੀ ਆਪਣੀ ਭਾਵ-ਭਿੰਨੀ ਸ਼ਰਧਾਂਜਲੀ ਦਿੱਤੀ ਇਸ ਮੌਕੇ ਉਤੇ ਫਿਰੋਜ਼ਪੁਰ ਦੇ ਡੀ.ਆਈ.ਜੀ. ਪਰਮਰਾਜ ਸਿੰਘ ਉਮਰਾਨੰਗਲ, ਮੋਹਾਲੀ ਦੇ ਡਿਪਟੀ ਕਮਿਸ਼ਨਰ ਅਤੇ ਨਿੰਦਰ ਦੇ ਨਜ਼ਦੀਕੀ ਮਿੱਤਰ ਸ੍ਰੀ ਵਰੁਣ ਰੂਜ਼ਮ ਆਈ.ਏ.ਐੱਸ਼ ਅਤੇ ਫਰੀਦਕੋਟ ਦੇ ਡਿਪਟੀ ਕਮਿਸ਼ਨਰ ਸ੍ਰੀ ਰਵੀ ਭਗਤ ਆਈ.ਏ.ਐਸ, ਅਕਸਾਈਜ਼ ਵਿਭਾਗ ਦੇ ਈ.ਟੀ.ਸੀ ਬੀ ਐੱਸ ਕਾਹਲੋਂ, ਰਿਟਾ.ਆਈ.ਏ.ਐੱਸ ਸ੍ਰੀ ਐਮ ਜੀ ਅਚਾਰੀਆ, ਐਡੀਸ਼ਨਲ ਡੀ.ਸੀ ਮੋਹਨ ਲਾਲ ਫਰੀਦਕੋਟ, ਫਾਜ਼ਿਲਕਾ ਦੇ ਏ.ਡੀ.ਸੀ ਦਰਸ਼ਨ ਸਿੰਘ ਗਰੇਵਾਲ, ਮਨੁੱਖੀ ਅਧਿਕਾਰ ਕਮਿਸ਼ਨ ਦੇ ਐਸ ਐਸ ਪੀ ਗੁਰਦੇਵ



ਡਿਪਟੀ ਕਮਿਸ਼ਨਰ ਫਰੀਦਕੋਟ ਰਵੀ ਭਗਤ, ਵਰੁਣ ਰੂਜ਼ਮ ਡਿਪਟੀ ਕਮਿਸ਼ਨਰ ਮੋਹਾਲੀ ਅਤੇ ਸਾਬਕਾ ਡੀ.ਆਈ.ਜੀ. ਹਰਿੰਦਰ ਸਿੰਘ ਚਹਿਲ ਨਿੰਦਰ ਘੁਗਿਆਣਵੀ ਨੂੰ ਜ਼ਿੰਮੇਵਾਰੀ ਦੀ ਪਗੜੀ ਸੌਂਪਦੇ ਹੋਏ।

ਸਿੰਘ, ਮਾਣਯੋਗ ਸਬ ਜੱਜ ਸ੍ਰੀ ਰਜਿੰਦਰ ਸਿੰਘ, ਸਾਬਕਾ ਜੱਜ ਸ੍ਰੀ ਐਸ ਕੇ ਭਾਟੀਆ, ਫਿਰੋਜ਼ਪੁਰ ਦੇ ਡੀ.ਟੀ.ਓ. ਗੁਰਚਰਨ ਸਿੰਘ ਸੰਧੂ, ਸੀਨੀਅਰ ਸਰਜਨ ਡਾ. ਐਚ ਪੀ ਐਸ ਸੰਧੂ, ਡਾਇਰੈਕਟਰ ਨਹਿਰੂ ਯੁਵਾ ਕੇਂਦਰ ਜਗਜੀਤ ਸਿੰਘ ਚਹਿਲ, ਮੈਂਬਰ ਸ਼੍ਰੋਮਣੀ ਕਮੇਟੀ ਬੀਬੀ ਭੋਲੂਵਾਲਾ, ਸਾਬਕਾ ਮੈਂਬਰ ਪਾਰਲੀਮੈਂਟ ਭਾਈ ਸ਼ਵਿੰਦਰ ਸਿੰਘ ਦੇ ਵੱਡੇ ਭਰਾ ਭਾਈ ਨਰਿੰਦਰ ਸਿੰਘ ਮੁਕਤਸਰ, ਇੰਦਰਜੀਤ ਸਿੰਘ ਖਾਲਸਾ, ਸਮੇਤ ਹੋਰ ਕਈ ਹਸਤੀਆਂ ਨੇ ਉਚੇਚਾ ਪੁੱਜ ਕੇ ਸ੍ਰੀ ਰੋਸ਼ਨ ਲਾਲ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਟ ਕੀਤੇ। ਗਾਇਕ ਹਰਿੰਦਰ ਸੰਧੂ ਵੱਲੋਂ ਗਾਇਆ ਗੀਤ 'ਬਾਬਲ ਮਰਿਆਂ ਮਰਦੀਆਂ ਸਭ ਐਥੇ ਬਹਾਰਾਂ' ਸੁਣ ਕੇ ਸਭ ਦੀਆਂ ਅੱਖਾਂ ਸੇਜਲ ਹੋ ਗਈਆਂ। ਇਸਪੈਕਟਰ ਗੁਰਪ੍ਰੀਤ ਸਿੰਘ, ਐਸ. ਐਚ.ਓ. ਗੁਰਸੇਵਕ ਸਿੰਘ, ਡੀ. ਐਸ. ਪੀ.ਹਰਬੰਸ ਸਿੰਘ ਅਤੇ ਗਾਇਕਾਂ ਵਿੱਚੋਂ ਕੁਲਵਿੰਦਰ ਕੰਵਲ, ਭਿੰਦੇਸ਼ਾਹ, ਮਨਜੀਤ ਸੰਧੂ ਸੱਖਣ ਵਾਲੀਆ, ਬੀਬਾ ਜਸਵੰਤ ਗਿੱਲ, ਗੁਰਵਿੰਦਰ ਬਰਾੜ, ਬਲਧੀਰ ਮਾਹਲਾ, ਗੀਤਕਾਰ ਗੁਰਚਰਨ ਵਿਰਕ ਰਾਈਆਂ ਵਾਲਾ, ਗੀਤਕਾਰ ਬਚਨ ਬੇਦਿਲ ਅਤੇ ਪੰਜਾਬ ਦੇ ਸਾਹਿਤਕਾਰਾਂ ਵਿੱਚੋਂ ਤਰਲੋਕ ਜੱਜ, ਹਰਮੀਤ ਵਿਦਿਆਰਥੀ, ਬਿਕਰਮਜੀਤ ਨੂਰ, ਗੁਰਸੇਵਕ ਪ੍ਰੀਤ, ਹਰਜਿੰਦਰ ਸੂਰੇਵਾਲੀਆ, ਸੁਰਜੀਤ ਚਮਕ, ਡਾ. ਕੇਵਲ ਅਰੋੜਾ, ਸੁਨੀਲ ਚੰਦਿਆਣਵੀ, ਨਿਰਮੋਹੀ ਫਰੀਦਕੋਟੀ, ਕਹਾਣੀਕਾਰ ਗੁਰਮੀਤ ਕੜਿਆਲਵੀ, ਮੰਗਲ ਸਿੰਘ ਬਰਾੜ ਬਲਾਕ ਵਿਕਾਸ ਪੰਚਾਇਤ ਅਫ਼ਸਰ ਸਮੇਤ ਲੱਗਭਗ ਤਿੰਨ ਹਜ਼ਾਰ ਲੋਕ ਇਸ ਸ਼ਰਧਾਂਜਲੀ ਸਮਾਗਮ ਵਿੱਚ ਹਾਜ਼ਰ ਸਨ। ਅੰਤ ਵਿੱਚ ਸਾਬਕਾ ਡੀ.ਆਈ.ਜੀ. ਹਰਿੰਦਰ ਸਿੰਘ ਚਹਿਲ ਨੇ ਸਭਨਾਂ ਦਾ ਧੰਨਵਾਦ ਕੀਤਾ ਅਤੇ ਸਟੇਜ ਸੰਚਾਲਨ ਜਸਬੀਰ ਜੱਸੀ ਨੇ ਕੀਤਾ।

## ਇੰਗਲੈਂਡ ਵਿਚ ਸ਼ਹੀਦ ਸੂਬਾ ਸਾਹਿਬ ਸਿੰਘ ਦੀ ਯਾਦ 'ਚ ਮੇਲਾ



ਮਿਤੀ-੧੬ ਜੂਨ ੨੦੧੨ ਨੂੰ ਨਾਮਧਾਰੀ ਸਿੱਖ ਸੈਂਟਰ ਸਾਊਥਹਾਲ ਵਿਖੇ ਸ਼ਾਮ ਦਾ ਦੀਵਾਨ ਸੂਬਾ ਸਾਹਿਬ ਸਿੰਘ ਨੂੰ ਸਮਰਪਿਤ ਸੀ। ਦੀਵਾਨ ਦੀ ਸ਼ੁਰੂਆਤ ਇਕ ਘੰਟਾ ਨਾਮ ਸਿਮਰਨ ਨਾਲ ਹੋਈ। ਸਿਮਰਨ ਦੌਰਾਨ ਸਤਿਗੁਰੂ ਜਗਜੀਤ ਸਿੰਘ ਜੀ ਦੇ ਟੇਪ ਉਪਦੇਸ਼ ਸਰਵਣ ਕੀਤੇ ਗਏ। ਉਪਰੰਤ ਬੀਬੀ ਬਲਕਾਰ ਕੌਰ ਸਿਆਨ ਨੇ ਬਾਹੋਵਾਲ ਕ੍ਰਿਤ ਸਤਿਗੁਰੂ ਬਿਲਾਸ ਵਿਚੋਂ ਸਤਿਗੁਰੂ ਰਾਮ ਸਿੰਘ ਜੀ ਦੀਆਂ ਸਾਖੀਆਂ ਸਰਵਣ ਕਰਾਈਆਂ। ਸਤਿਗੁਰੂ ਜੀ ਦਾ ਬਚਨ ਹੈ ਕਿ ਜੇ ਕੋਈ ਹੁਕਮ 'ਚ ਨਹੀਂ ਹੈ ਉਹ ਮੇਰੀ ਮੰਜੀ ਹੇਠਾਂ ਬੈਠਾ ਹੋਏ ਤਾਂ ਵੀ ਮੀਲਾਂ ਦੂਰ ਹੈ। ਬੀਬੀ ਹਰਭਜਨ ਕੌਰ ਚਾਨਾ ਨੇ ਸਤਿਗੁਰੂ ਹਰਗੋਬਿੰਦ ਸਾਹਿਬ ਜੀ ਦੀ ਸਾਖੀ ਸੁਣਾਈ।

ਕੀਰਤਨ 'ਚ ਸਭ ਤੋਂ ਪਹਿਲਾਂ ਬੀਬੀ ਰਵਿੰਦਰ ਕੌਰ ਸਿਆਨ ਦੀ ਅਗਵਾਈ ਵਿਚ ਬੀਬੀਆਂ ਨੇ ਪ੍ਰੇਮਾ ਭਗਤੀ ਦਾ ਸ਼ਬਦ ਪ੍ਰੇਮ ਰਸ ਪੀਓ ਪੜ੍ਹਿਆ। ਉਪਰੰਤ ਸੰਤ ਸਤਵਿੰਦਰ ਸਿੰਘ ਅਤੇ ਉਸਤਾਦ ਸੁਰਜੀਤ ਸਿੰਘ ਨੇ ਸ਼ਬਦ ਪੜ੍ਹਿਆ। ਬਿਸਰਿ ਗਈ ਸਭ ਤਾਤਿ ਪਰਾਈ... ਤਬਲੇ ਦੇ ਸਾਥ ਦੇ ਰਹੇ ਸਨ ਉਸਤਾਦ ਕਿਰਨਪਾਲ ਸਿੰਘ।

ਅੰਤ 'ਚ ਸਟੇਜ ਸਕੱਤਰ ਅਨਜਾਣ ਸੱਗੂ ਨੇ ਸੂਬਾ ਸਾਹਿਬ ਸਿੰਘ ਦੀ ਬਰਸੀ ਨੂੰ ਮੁੱਖ ਰੱਖਦਿਆਂ ਉਹਨਾਂ ਦੇ ਜੀਵਨ ਅਤੇ ਵਿਅਕਤਿਤਵ ਬਾਰੇ ਗੱਲ ਕੀਤੀ। ਸੂਬਾ ਜੀ, ਕੂਕਾ ਡਾਕ ਪ੍ਰਬੰਧ ਦੇ ਪ੍ਰਬੰਧਕ ਹੋਣ ਦੇ ਨਾਲ ਨਾਲ ਗ੍ਰਹਿ ਅਤੇ ਵਿਦੇਸ਼ ਨੀਤੀ ਦੇ ਮੁੱਖ ਸਲਾਹਕਾਰ ਸਨ। ਡਾਕ ਪ੍ਰਬੰਧ ਬਾਰੇ ਅੰਗ੍ਰੇਜ਼ ਸਰਕਾਰ ਵੀ ਮੰਨਦੀ ਸੀ ਕਿ ਇਹਨਾਂ ਦੀਆਂ ਚਿੱਠੀਆਂ ਬਿਨਾਂ ਸਰਕਾਰ ਨੂੰ ਪਤਾ ਲੱਗੇ, ਅੱਠਾਂ ਪਹਿਰਾਂ 'ਚ ਪੰਜਾਬ ਦੇ ਕਿਸੇ ਵੀ ਟਿਕਾਣੇ ਤੇ ਹਮੇਸ਼ਾ ਬਿਨਾ ਨਾਗਾ ਪਹੁੰਚਦੀਆਂ ਹਨ। ੧੮੭੧ 'ਚ ਸੂਬਾ ਜੀ ਨੇ ਨੇਪਾਲ ਜਾ ਕੇ ਨੇਪਾਲ ਨਰੇਸ਼ ਨਾਲ ਸੰਬੰਧ ਬਣਾਏ। ਸੂਬਾ ਜੀ ਨੂੰ ਆਲਿਮ ਹੁਰਾਂ ਨੇ ਪ੍ਰਧਾਨ ਸੂਬਾ, ਸਰਕਾਰੀ ਰਿਕਾਰਡਾਂ 'ਚ ਸੰਭਾਵਿਤ ਉਤਰਾਧਿਕਾਰੀ ਤੇ ਖਜ਼ਾਨ ਸਿੰਘ ਹੁਰਾਂ ਨੇ ਲਾਡਲਾ ਸਪੂਤ ਲਿਖਿਆ। ਸਤਿਗੁਰੂ ਜੀ ਦਾ ਇਹ ਲਾਡਲਾ ਸਪੂਤ ੪੫ ਸਾਲ ਦੀ ਉਮਰ 'ਚ ਹਾਜ਼ਰੀ ਬਾਗ ਵਿਖੇ ੧੦ ਜੂਨ ੧੮੭੯ ਨੂੰ ਸ਼ਹੀਦੀ ਪਾ ਗਿਆ।

ਅੱਜ ਦੀਵਾਨ ਦੀ ਸੇਵਾ ਸੰਤ ਸਤਵੰਤ ਸਿੰਘ ਪਨੇਸਰ ਤੇ ਸੰਤ ਕੁਲਦੀਪ ਸਿੰਘ ਚਾਨਾ ਪਰਿਵਾਰਾਂ ਵਲੋਂ ਸੀ। ਦੋਹਾਂ ਪਰਿਵਾਰਾਂ ਦੀ ਅਰਦਾਸ ਹੈ ਕਿ ਸਤਿਗੁਰੂ ਜੀ ਦੀ ਕਿਰਪਾ ਹਮੇਸ਼ਾ ਬਣੀ ਰਹੇ।

## ਸੰਤ ਬਾਬਾ ਹਰੀ ਦਾਸ ਜੀ ਮਹਾਰਾਜ ਦੀ ਪਵਿੱਤਰ ਯਾਦ ਨੂੰ ਸਮਰਪਿਤ ਗੁਰਮਤਿ ਸਮਾਗਮ

ਸੇਵਾ, ਸਿਮਰਨ ਅਤੇ ਸਾਦਗੀ ਦੀ ਮੂਰਤ, ਰੂਹਾਨੀ ਸ਼ਖਸੀਅਤ ਦੇ ਮਾਲਿਕ ਸੰਤ ਬਾਬਾ ਹਰੀ ਦਾਸ ਜੀ ਮਹਾਰਾਜ ਬਹੁਤ ਉੱਚੇ ਸੁੱਚੇ ਜੀਵਨ ਦੇ ਧਾਰਣੀ ਮਹਾਂਪੁਰਖ ਹੋਏ ਹਨ। ਆਪ ਜੀ ਦਾ ਜਨਮ ਬਾਬਾ ਰਾਮ ਦਿਆਲ ਜੀ ਦੇ ਗ੍ਰਹਿ ਵਿਖੇ ਮਾਤਾ ਗੁਲਾਬ ਦੇਈ ਜੀ ਦੀ ਕੁੱਖ ਤੋਂ ਪਿੰਡ ਸੰਧਵਾਂ, ਜ਼ਿਲ੍ਹਾ ਜਲੰਧਰ ਵਿਖੇ ਹੋਇਆ। ਆਪ ਬਚਪਨ ਤੋਂ ਹੀ ਸੰਤ ਸੁਭਾਉ ਦੇ ਮਾਲਿਕ ਸਨ ਅਤੇ ਜ਼ਿਆਦਾ ਸਮਾਂ ਭਜਨ ਬੰਦਗੀ ਵਿਚ ਹੀ ਲੀਨ ਰਹਿੰਦੇ ਸਨ। ਸੰਤ ਬਾਬਾ ਹਰੀ ਦਾਸ ਜੀ ਸੰਗੀਤ ਵਿੱਦਿਆ ਵਿਚ ਬਹੁਤ ਮਾਹਿਰ ਸਨ। ਸਾਧੂ ਸੰਤਾਂ ਦੀ ਸੰਗਤ, ਸੇਵਾ, ਸਿਮਰਨ ਅਤੇ ਹਰਿ ਕੀਰਤਨ ਹੀ ਆਪ ਜੀ ਦਾ ਨਿਤਨੇਮ ਸੀ। ਆਪ ਕੱਪੜੇ ਬੁਣਨ ਦੀ ਕਿਰਤ ਕਰਦੇ ਸਨ ਅਤੇ ਇਸ ਕੰਮ ਦੇ ਬਹੁਤ ਕਾਰੀਗਰ ਸਨ।

ਸੰਤ ਬਾਬਾ ਹਰੀ ਦਾਸ ਜੀ ਦੀ ਰੱਬੀ ਲਗਨ ਅਤੇ ਵੈਰਾਗ

ਆਪ ਜੀ ਨੂੰ ਮਹਾਨ ਸੰਤ ਸਾਈਂ ਬਾਬਾ ਗੁਲਾਬ ਸ਼ਾਹ ਜੀ ਮਹਾਰਾਜ (ਮੈਲੀ ਵਾਲਿਆਂ) ਦੇ ਦਰਬਾਰ ਪਿੰਡ ਮੈਲੀ, ਜ਼ਿਲ੍ਹਾ ਹੁਸ਼ਿਆਰਪੁਰ ਵਿਚ ਲੈ ਗਏ। ਇਹ ਅਸਥਾਨ ਪਿੰਡ ਮੈਲੀ ਤੋਂ ਤਿੰਨ ਮੀਲ ਦੂਰ ਚੜ੍ਹਦੇ ਪਾਸੇ ਵੱਲ ਜੰਗਲ ਵਿਚ ਹੈ। ਡੇਰੇ ਦੇ ਚਾਰੇ ਪਾਸੇ ਉੱਚੀਆਂ ਪਹਾੜੀਆਂ ਹਨ। ਉਸ ਵਕਤ ਸਾਈਂ ਬਾਬਾ ਗੁਲਾਬ ਸ਼ਾਹ ਜੀ ਮਹਾਰਾਜ ਦੇ ਵਰੋਸਾਏ ਬ੍ਰਹਮ ਗਿਆਨੀ ਮਹਾਂਪੁਰਖ ਸਾਈਂ ਜੀਵੇ ਸ਼ਾਹ ਜੀ ਮਹਾਰਾਜ ਉਸ ਪਾਵਨ ਸਥਾਨ ਤੇ ਸੰਗਤਾਂ ਨੂੰ ਰੂਹਾਨੀਅਤ ਦਾ ਉਪਦੇਸ਼ ਕਰ ਰਹੇ ਸਨ। ਆਪ ਜੀ ਨੇ ਆਪਣੇ ਜੀਵਨ ਦੇ ੭੦ ਸਾਲ ਸਾਈਂ ਜੀਵੇ ਸ਼ਾਹ ਜੀ ਮਹਾਰਾਜ ਦੀ ਸੇਵਾ ਵਿਚ ਨਾਮ ਬਾਣੀ ਦਾ ਸਿਮਰਨ ਕਰਦਿਆਂ ਬਤੀਤ ਕੀਤੇ। ਆਪ ਸਾਰਾ ਦਿਨ ਸੇਵਾ ਕਰਦੇ ਅਤੇ ਸਾਰੀ ਸਾਰੀ ਰਾਤ ਸਮਾਧੀ ਲਗਾ ਕੇ ਸਿਮਰਨ ਵਿਚ ਲੀਨ ਰਹਿੰਦੇ। ਆਪ ਸਾਰੀ ਉਮਰ ਪੂਰਨ ਜਤੀ ਰਹੇ ਅਤੇ ਘੋਰ ਤਪੱਸਿਆ ਕਰ ਕੇ ਭਜਨ ਬੰਦਗੀ ਦਾ ਪ੍ਰਤੀਕ ਬਣ ਗਏ। ਸੰਤ ਬਾਬਾ ਹਰੀ ਦਾਸ ਜੀ ਨੇ ਆਪਣੇ ਸਤਿਗੁਰੂ ਸਾਈਂ ਜੀਵੇ ਸ਼ਾਹ ਜੀ ਮਹਾਰਾਜ ਦੇ ਦੱਸੇ ਮਾਰਗ ਤੇ ਚਲਦਿਆਂ ਪੂਰਾ ਜੀਵਨ ਮਾਇਆ ਦਾ ਤਿਆਗ ਕੀਤਾ।

ਆਪ ਸਾਰਾ ਜੀਵਨ ਭੁੱਲੇ ਭਟਕੇ ਜੀਵਾਂ ਨੂੰ ਸੇਵਾ, ਸਿਮਰਨ ਅਤੇ ਸੱਚੀ ਕਿਰਤ ਕਰਨ ਦਾ ਉਪਦੇਸ਼ ਕਰਦੇ ਹੋਏ ੨੯ ਅਪ੍ਰੈਲ ੧੯੬੬ ਨੂੰ ਲਗਭਗ ੧੦੪ ਸਾਲ ਦੀ ਆਯੂ ਭੋਗ ਕੇ ਸਚਿਖੰਡ ਜਾ ਬਿਰਾਜੇ। ਪਿਛਲੇ ੪੬ ਸਾਲਾਂ ਤੋਂ ਸੰਤ ਬਾਬਾ ਹਰੀ ਦਾਸ ਜੀ ਦੇ ਪਰਮ ਸੇਵਕ ਸ੍ਰੀ ਸਾਧੂ ਰਾਮ ਜੀ ਦੇ ਗ੍ਰਹਿ ਕਾਂਸ਼ੀ ਨਗਰ, ਕੋਟ ਸਦੀਕ, ਜਲੰਧਰ ਵਿਖੇ ਉਸ ਮਹਾਨ ਰੂਹਾਨੀ ਰਹਿਬਰ ਦੀ ਸਲਾਨਾ ਬਰਸੀ ਦੇ ਸੰਬੰਧ ਵਿਚ ਗੁਰਮਤਿ ਸਮਾਗਮ ਕਰਵਾਏ ਜਾਂਦੇ ਹਨ। ਜਿਸ ਵਿਚ ਬਹੁਤ ਉਚ ਕੋਟੀ ਦੇ ਸੰਗੀਤ ਵਿਦਵਾਨ, ਰਾਗੀ ਜਥੇ ਅਤੇ ਕਵੀ ਸੱਜਣ ਸ਼ਿਰਕਤ ਕਰਦੇ ਹਨ ਅਤੇ ਉਸ ਮਹਾਂਪੁਰਖ ਨੂੰ ਸ਼ਰਧਾ ਦੇ ਫੁੱਲ ਭੇਟ ਕਰਦੇ ਹਨ।

ਹਰ ਸਾਲ ਦੀ ਤਰ੍ਹਾਂ ਇਸ ਸਾਲ ਵੀ ੨੯ ਅਪ੍ਰੈਲ ੨੦੧੨ ਦਿਨ ਐਤਵਾਰ ਨੂੰ ਸੰਤ ਬਾਬਾ ਹਰੀ ਦਾਸ ਜੀ ਮਹਾਰਾਜ ਦੀ ੪੬ਵੀਂ ਬਰਸੀ ਦੇ ਸੰਬੰਧ ਵਿਚ ਗੁਰਮਤਿ ਸਮਾਗਮ ਸਜਾਏ ਗਏ। ਸ੍ਰੀ ਸੁਖਮਨੀ ਸਾਹਿਬ ਜੀ ਦੇ ਪਾਠ ਉਪਰੰਤ ਦੀਵਾਨ ਸਜਾਏ ਗਏ। ਸੰਤ ਗੁਰਦੇਵ ਸਿੰਘ ਜੀ ਜੌਹਲਾਂ ਵਾਲਿਆਂ ਨੇ "ਪ੍ਰੇਮ ਪਟੋਲਾ ਤੈ ਸਹਿ ਦਿੱਤਾ ਢਕਣ ਕੂ ਪਤਿ ਮੇਰੀ" ਗੁਰਬਾਣੀ ਦਾ ਸ਼ਬਦ ਪੜ੍ਹ ਕੇ ਕੀਰਤਨ ਦੀ ਅਰੰਭਤਾ ਕੀਤੀ। ਬੀਬਾ ਮਨਜਿੰਦਰ ਕੌਰ (ਗਰੀਨ ਐਵਿਨਿਊ) ਨੇ "ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ" ਦਾ ਗਾਇਨ ਕੀਤਾ। ਸ੍ਰੀ ਵਿਜੇ ਕੁਮਾਰ ਫ਼ਿਰਾਕ (ਪੰਜਾਬ ਨੈਸ਼ਨਲ ਬੈਂਕ) ਨੇ "ਮੇਰੇ ਜੀਅੜਿਆ ਪ੍ਰਦੇਸੀਆ" ਸ਼ਬਦ ਦਾ ਗਾਇਨ ਕਰਕੇ ਹਾਜ਼ਰੀ ਭਰੀ। ਡਾ. ਨੀਰਜ ਗਾਂਧੀ (ਪ੍ਰੋਫੈਸਰ, ਸੰਗੀਤ ਵਿਭਾਗ, ਗੌਰਮਿੰਟ ਕਾਲਜ, ਦੌਲਤਪੁਰ, ਹਿਮਾਚਲ ਪ੍ਰਦੇਸ) ਨੇ "ਮਰੇ ਰਾਮਰਾਇ ਜਿਉ ਰਾਖਹਿ ਤਿਉ ਰਹੀਐ" ਦਾ ਗਾਇਨ ਕਰਕੇ ਸੰਗਤਾਂ ਨੂੰ ਗੁਰੂ ਸ਼ਬਦ ਨਾਲ ਜੋੜਿਆ। ਸੰਤ ਸਤਨਾਮ ਸਿੰਘ ਜੀ (ਡੇਰਾ ਕਿਸ਼ਨਗੜ੍ਹ ਵਾਲੇ) ਜਿਸ ਸਮੇਂ "ਫ਼ਰੀਦਾ ਗਲੀਏ ਚਿਕੜੁ ਦੂਰਿ ਘਰੁ, ਨਾਲਿ ਪਿਆਰੇ ਨੇਹੁ" ਦਾ ਵੈਰਾਗਮਈ ਕੀਰਤਨ ਕਰ ਰਹੇ ਸਨ ਤਾਂ ਸੰਗਤਾਂ ਇਕ ਮਨ ਚਿਤ ਹੋ ਕੇ ਇਲਾਹੀ ਬਾਣੀ ਦਾ ਆਨੰਦ ਮਾਣ ਰਹੀਆਂ ਸਨ। ਉਪਰੰਤ ਪ੍ਰਸਿੱਧ ਸੰਗੀਤ ਵਿਦਵਾਨ ਪ੍ਰੋਫ਼ੈਸਰ ਕਿਰਪਾਲ ਸਿੰਘ ਜੀ ਅਤੇ ਪ੍ਰੋਫੈਸਰ ਤੇਜਿੰਦਰ ਸਿੰਘ ਜੀ (ਮੁਖੀ, ਸੰਗੀਤ ਵਿਭਾਗ, ਬੀ.ਡੀ. ਆਰੀਆ ਗਰਲਜ਼ ਕਾਲਜ, ਜਲੰਧਰ ਕੈਂਟ) ਨੇ "ਹਮ ਸੰਤਨ ਕੀ ਰੇਨੁ ਪਿਆਰੇ, ਹਮ ਸੰਤਨ ਕੀ ਸਰਣਾ" ਦਾ ਮਨੋਹਰ ਕੀਰਤਨ ਕਰਕੇ ਸੰਗਤਾਂ ਨੂੰ ਨਿਹਾਲ ਕੀਤਾ। ਸ੍ਰੀ ਸਾਧੂ ਰਾਮ ਜੀ ਨੇ "ਬਾਂਹਿ ਜਿਨ੍ਹਾਂ ਦੀ ਪਕੜੀਏ" ਦਾ ਕੀਰਤਨ ਕਰਦੇ ਸਮੇਂ ਸੰਤ ਬਾਬਾ ਹਰੀ ਦਾਸ ਜੀ ਮਹਾਰਾਜ ਦੇ ਜੀਵਨ ਤੇ ਚਾਨਣਾ ਪਾਇਆ। ਸ੍ਰੀ ਕ੍ਰਿਸ਼ਨ ਕੁਮਾਰ (ਸੰਗੀਤ ਵਿਭਾਗ, ਐਸ.ਡੀ. ਕਾਲਜ, ਜਲੰਧਰ) ਨੇ ਤਬਲੇ ਤੇ ਸ਼ਲਾਘਾਯੋਗ ਸੰਗਤ ਕੀਤੀ। ਇਤਿਹਾਸਕ ਅਸਥਾਨ ਗੁਰਦੁਆਰਾ ਛੇਵੀਂ ਪਾਤਸ਼ਾਹੀ, ਬਸਤੀ ਸ਼ੇਖ, ਜਲੰਧਰ ਦੇ ਪ੍ਰਧਾਨ ਸ. ਬੇਅੰਤ ਸਿੰਘ ਸਰਹੱਦੀ (ਮੁੱਖ ਸੰਪਾਦਕ, ਵੀਕਲੀ ਸਿਮਰਨ) ਨੇ ਸੰਗਤਾਂ ਨਾਲ ਵਿਚਾਰ ਸਾਂਝੇ ਕਰਦਿਆਂ ਕਿਹਾ, "ਕਿ ਬੇਸ਼ਕ ਅਸੀਂ ਸੰਤ ਬਾਬਾ ਹਰੀ ਦਾਸ ਜੀ ਦੇ ਦਰਸ਼ਨ ਨਹੀਂ ਕੀਤੇ ਪਰ ਅੱਜ ਉਨ੍ਹਾਂ ਦੇ ਰੂਹਾਨੀ ਦਰਸ਼ਨ ਜ਼ਰੂਰ ਹੋ ਰਹੇ ਹਨ। ਸ. ਬੇਅੰਤ ਸਿੰਘ ਸਰਹੱਦੀ ਨੇ ਸਮੂਹ ਸੰਗਤਾਂ ਨੂੰ ਸਮਾਗਮ ਵਿਚ ਸ਼ਿਰਕਤ ਕਰਨ ਲਈ ਵਧਾਈ ਦਿੱਤੀ। ਸੰਤ ਜਗਦੀਸ਼ ਸਿੰਘ ਜੀ (ਚੁਗਾਵਾਂ ਵਾਲਿਆਂ) ਨੇ ਅਰਦਾਸ ਕੀਤੀ। ਬੀਬੀ ਸੁਰਿੰਦਰ ਕੌਰ, ਕੌਂਸਲਰ (ਨਗਰ ਨਿਗਮ ਜਲੰਧਰ) ਨੇ ਇਸ ਸਮਾਗਮ ਵਿਚ ਆਉਣ ਵਾਲੀਆਂ ਸਮੂਹ ਸੰਗਤਾਂ ਦਾ ਧੰਨਵਾਦ ਕੀਤਾ। ਉਪਰੰਤ ਗੁਰੂ ਕੇ ਲੰਗਰ ਵਰਤਾਏ ਗਏ।

ਇਸ ਸਮਾਗਮ ਵਿਚ ਸ਼ਹਿਰ ਦੀਆਂ ਬਹੁਤ ਸਾਰੀਆਂ ਪ੍ਰਮੁੱਖ ਸ਼ਖਸੀਅਤਾਂ ਨੇ ਸ਼ਿਰਕਤ ਕੀਤੀ, ਜਿਨ੍ਹਾਂ ਵਿਚ ਪ੍ਰਸਿੱਧ ਸੰਗੀਤ ਵਿਦਵਾਨ ਉਸਤਾਦ ਲਛਮਣ ਸਿੰਘ ਸੀਨ, ਉਸਤਾਦ ਬੀ.ਐਸ.ਨਾਰੰਗ, ਉਸਤਾਦ ਕਾਲੇ ਰਾਮ, ਉਸਤਾਦ ਓਮ ਪ੍ਰਕਾਸ਼ ਥਾਪਰ, ਉਸਤਾਦ ਭੁਪਿੰਦਰ ਪਾਲ ਸਿੰਘ, ਡਾ. ਕੁਲਵਿੰਦਰ ਦੀਪ (ਮੁਖੀ, ਸੰਗੀਤ ਵਿਭਾਗ, ਹੰਸ ਰਾਜ ਮਹਿਲਾ ਮਹਾਂਵਿਦਿਆਲਿਆ), ਸ. ਸਤਿਬੀਰ ਸਿੰਘ (ਪੰਜਾਬ ਐਂਡ ਸਿੰਧ ਬੈਂਕ ਸੰਗੀਤ ਅਕੈਡਮੀ), ਸ੍ਰੀਮਤੀ ਬਬੀਤਾ ਸੱਗੂ (ਸੰਗੀਤ ਵਿਭਾਗ, ਗੁਰੂ ਅਮਰਦਾਸ ਪਬਲਿਕ ਸਕੂਲ), ਡਾ. ਕੁਲਜੀਤ ਸਿੰਘ (ਪੁਲਿਸ ਡੀ.ਏ.ਵੀ. ਪਬਲਿਕ ਸਕੂਲ), ਸ੍ਰੀ ਦੇਸ ਰਾਜ ਕਾਲੀ (ਪੱਤਰਕਾਰ), ਸ੍ਰੀ ਨਰੇਸ਼ ਕੁਮਾਰ ਸੱਲ੍ਹਣ, ਸ੍ਰੀ ਮਨਜੀਤ ਸਿੰਘ ਰਾਣਾ ਅਤੇ ਸ੍ਰੀ ਬਲਰਾਜ ਜਲੰਧਰੀ ਸ਼ਾਮਿਲ ਹਨ।

ਸ੍ਰੀ ਬਾਬਾ ਹਰਿਵੱਲਭ ਸੰਗੀਤ ਮਹਾਂਸਭਾ ਦੇ ਡਾਇਰੈਕਟਰ ਸ. ਐਸ.ਐਸ. ਅਜੀਮਲ, ਡਾ. ਰਾਮ ਲਾਲ ਜੱਸੀ (ਵਾਇਸ ਚੇਅਰਮੈਨ,

ਡਾਕਟਰ ਅੰਬੇਡਕਰ ਭਵਨ ਟਰੱਸਟ), ਸ੍ਰੀ ਨਲਿਨ ਸ਼ਰਮਾ (ਸਮਾਜ ਸੇਵਕ), ਸ੍ਰੀ ਸੱਤ ਪਾਲ ਸਹੋਤਾ (ਸਾਬਕਾ ਕੌਂਸਲਰ), ਸ੍ਰੀ ਸੁਭਾਸ਼ ਸ਼ਰਮਾ (ਸੈਕਟਰੀ, ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ), ਸ੍ਰੀ ਹਰਮੇਸ਼ ਲਾਲ ਕੋਰਾ (ਜਨਰਲ ਸੈਕਟਰੀ, ਜ਼ਿਲ੍ਹਾ ਕਾਂਗਰਸ ਕਮੇਟੀ, ਹੁਸ਼ਿਆਰਪੁਰ), ਸ੍ਰੀ ਚੇਤਨ ਸਰੂਪ ਸੱਲ੍ਹਣ (ਪ੍ਰਿੰਸੀਪਲ, ਕੇਂਦਰੀ ਵਿਦਿਆਲਾ, ਆਦਮਪੁਰ), ਸ੍ਰੀ ਗੁਲਸ਼ਨ ਰਾਏ ਮਹਿਮੀ (ਸੰਤ ਮੇਲਾ ਦਾਸ ਐਜੂਕੇਸ਼ਨਲ ਸੁਸਾਇਟੀ, ਬੋਪਾਰਾਏ ਕਲਾਂ), ਸ੍ਰੀ ਨਰਿੰਦਰ ਸੱਲ੍ਹਣ, ਸ੍ਰੀ ਸਚਿਨ ਸਰੀਨ (ਪ੍ਰਧਾਨ, ਯੂਥ ਕਾਂਗਰਸ, ਜਲੰਧਰ-ਪੱਛਮੀ), ਸ. ਪਰਮਜੀਤ ਸਿੰਘ (ਨੈਨਾ ਪ੍ਰਿੰਟਿੰਗ) ਨੇ ਵੀ ਇਸ ਸਮਾਗਮ ਵਿਚ ਸ਼ਿਰਕਤ ਕੀਤੀ। ਕੇਂਦਰੀ ਹਸਤ ਔਜ਼ਾਰ ਸੰਸਥਾਨ, ਜਲੰਧਰ ਤੋਂ ਸ. ਇਕਬਾਲ ਸਿੰਘ, ਸ੍ਰੀ ਐਮ.ਆਰ. ਸੱਲ੍ਹਣ, ਸ੍ਰੀ ਰਮੇਸ਼ ਕੁਮਾਰ ਸ਼ਰਮਾ, ਸ੍ਰੀ ਮਹੇਸ਼ ਦੀਕਸ਼ਤ, ਸ੍ਰੀ ਰਾਕੇਸ਼ ਚੋਪੜਾ, ਸ੍ਰੀ ਚਮਨ ਲਾਲ ਮਿੱਤਵਾ ਅਤੇ ਸ੍ਰੀ ਭੋਲਾ ਨਾਥ ਸੋਂਧੀ ਹਾਜ਼ਿਰ ਸਨ। ਇਨ੍ਹਾਂ ਤੋਂ ਇਲਾਵਾ ਬਹੁਤ ਸਾਰੀਆਂ ਸੰਗਤਾਂ ਨੇ ਇਸ ਸਮਾਗਮ ਵਿਚ ਸ਼ਿਰਕਤ ਕਰ ਕੇ ਗੁਰੂ ਸ਼ਬਦ ਦੀ ਹਾਜ਼ਰੀ ਭਰੀ।

*ਸੰਗਤ ਰਾਮ (ਮੰਚ ਸੰਚਾਲਕ)*

*ਮੋਬਾ-੯੪੧੭੦੯੩੯੨੫*

## ਚੰਨ ਜੰਡਿਆਲਵੀ ਦੀ ਪੁਸਤਕ 'ਪੰਜਾਬੀ ਆਂ ਪੰਜਾਬੀ' ਲੋਕ-ਅਰਪਣ

*—ਤਲਵਿੰਦਰ ਸਿੰਘ*

ਕੋਈ ਰਚਨਾ ਜਦ ਜਨਸਾਧਾਰਨ ਦੀ ਜ਼ੁਬਾਨ ਤੇ ਚੜ੍ਹ ਕੇ ਏਨੀ ਮਕਬੂਲ ਹੋ ਜਾਏ ਕਿ ਰਚਨਾਕਾਰ ਦਾ ਨਾਂ ਕਿਧਰੇ ਪਿੱਛੇ ਰਹਿ ਜਾਏ ਤਾਂ ਨਿਰਸੰਦੇਹ ਉਹ ਲੋਕ ਸਾਹਿਤ ਦਾ ਹਿੱਸਾ ਹੋ ਨਿੱਬੜਦੀ ਹੈ। ਚੰਨ ਜੰਡਿਆਲਵੀ ਦੀ ਲਿਖਤ 'ਮਧਾਣੀਆਂ' ਅੱਜ ਪੰਜਾਬੀ ਦੇ ਲੋਕ ਗੀਤ ਦਾ ਦਰਜਾ ਗ੍ਰਹਿਣ ਕਰ ਚੁੱਕੀ ਹੈ, ਜਿਸਦੇ ਲਈ ਲੇਖਕ ਵਧਾਈ ਦਾ ਹੱਕਦਾਰ ਹੈ। ਇਹ ਸ਼ਬਦ ਜਨਵਾਦੀ ਲੇਖਕ ਸੰਘ ਅਤੇ ਵਿਰਸਾ ਵਿਹਾਰ ਅੰਮ੍ਰਿਤਸਰ ਵਲੋਂ ਆਤਮ ਪਬਲਿਕ ਸਕੂਲ ਇਸਲਾਮਾਬਾਦ ਅੰਮ੍ਰਿਤਸਰ ਵਿਖੇ ਪ੍ਰਸਿੱਧ ਗੀਤਕਾਰ ਚੰਨ ਜੰਡਿਆਲਵੀ ਨਾਲ ਸੰਵਾਦ ਗੋਸ਼ਟੀ ਸਮੇਂ ਡਾ. ਊਧਮ ਸਿੰਘ ਸ਼ਾਹੀ ਨੇ ਬੋਲਦਿਆਂ ਕਹੇ। ਸਨਮਾਨ ਅਤੇ ਸੰਵਾਦ ਗੋਸ਼ਟੀ ਦੀ ਇਸ ਮਹਿਫ਼ਲ ਦੀ ਸਦਾਰਤ ਡਾ. ਸ਼ਾਹੀ ਤੋਂ ਇਲਾਵਾ ਲੋਕ ਗਾਇਕਾ ਗੁਰਮੀਤ ਬਾਵਾ, ਸ਼ਾਇਰ ਪ੍ਰਮਿੰਦਰਜੀਤ, ਜਸਪਾਲ ਜ਼ੀਰਵੀ, ਤਲਵਿੰਦਰ ਸਿੰਘ, ਅਤੇ ਰਾਜਿੰਦਰ ਪ੍ਰਦੇਸੀ ਕਰ ਰਹੇ ਸਨ। ਮਹਿਫ਼ਲ ਦਾ ਮੁੱਢ ਬੰਨ੍ਹਦਿਆਂ ਮੰਚ ਸੰਚਾਲਨ ਕਰ ਰਹੇ ਸ਼ਾਇਰ ਦੇਵ ਦਰਦ ਨੇ ਚੰਨ ਦੇ ਅਦਬੀ ਸਫ਼ਰ ਅਤੇ ਉਨ੍ਹਾਂ ਦੀ ਗੀਤ-ਰਚਨਾ ਬਾਰੇ ਕੁਝ ਗੱਲਾਂ ਸਾਂਝੀਆਂ ਕੀਤੀਆਂ। ਚੰਨ ਜੰਡਿਆਲਵੀ ਨੇ ਦੱਸਿਆ ਕਿ ਉਨ੍ਹਾਂ ਦਾ ਗੀਤਾਂ ਵੱਲ ਰੁਝਾਨ ਪ੍ਰਾਇਮਰੀ ਕਲਾਸਾਂ ਵਿਚ ਪੜ੍ਹਦਿਆਂ ਹੀ ਹੋ ਗਿਆ ਸੀ ਤੇ ਮਧਾਣੀਆਂ ਦੇ ਟੱਪੇ ਉਨ੍ਹਾਂ ਉਸੇ ਵੇਲੇ ਹੀ ਰਚ ਲਏ ਸਨ। ਆਰਥਕ ਲੋੜਾਂ ਲਈ ਉਨ੍ਹਾਂ ਨੂੰ ਪਰਵਾਸ ਧਾਰਨਾ ਪਿਆ ਪਰ ਪੰਜਾਬੀਅਤ ਦਾ ਮੋਹ ਉਨ੍ਹਾਂ ਦੇ ਹਿਰਦੇ ਵਿਚ ਵੱਸਦਾ ਰਿਹਾ ਤੇ ਗੀਤ ਰਚਣ ਦਾ ਹੁਨਰ ਵੀ ਨਾਲੋ ਨਾਲ ਪਲਦਾ ਰਿਹਾ। ਇਸ ਤੋਂ ਬਾਅਦ ਚੰਨ ਜੰਡਿਆਲਵੀ ਹੋਰਾਂ ਦੀ ਗੀਤਾਂ ਦੀ ਪੁਸਤਕ 'ਪੰਜਾਬੀ ਆਂ ਪੰਜਾਬੀ' ਲੋਕ ਅਰਪਣ ਕਰਨ ਉਪਰੰਤ ਉਹਨਾਂ ਦਾ ਸਨਮਾਨ ਕੀਤਾ ਗਿਆ। ਰਾਜਿੰਦਰ ਪਰਦੇਸੀ ਨੇ ਚੰਨ ਹੋਰਾਂ ਨਾਲ ਆਪਣੀ ਸਾਹਿਤਕ ਸਾਂਝ ਦੀ ਚਰਚਾ ਛੇੜੀ। ਤਲਵਿੰਦਰ ਸਿੰਘ ਨੇ ਚੰਨ ਹੋਰਾਂ ਦੀ ਗੀਤਕਾਰੀ ਦੀ ਸਹਿਜਤਾ ਅਤੇ ਲੋਕ ਮੁਹਾਵਰੇ ਦੇ ਨੇੜੇ ਹੋਣ ਦੀ ਗੱਲ ਕੀਤੀ। ਜਸਪਾਲ ਜ਼ੀਰਵੀ ਨੇ ਇਸ ਮੌਕੇ ਹਿੰਦ-ਪਾਕਿ ਰਿਸ਼ਤਿਆਂ ਨੂੰ ਮੁਖ਼ਾਤਿਬ ਇਕ ਗੀਤ ਪ੍ਰਸਤੁਤ ਕੀਤਾ। ਲੋਕ ਗਾਇਕਾ ਤੇ ਲੰਮੀ ਹੇਕ ਦੀ ਮਲਿਕਾ ਗੁਰਮੀਤ ਬਾਵਾ ਨੇ ਪ੍ਰਸਿੱਧ ਲੋਕ ਗੀਤ 'ਕਹਾਰੋ ਡੋਲੀ ਨਾ ਚਾਇਓ ਕਿ ਮੇਰਾ ਬਾਬਲ ਆਇਆ ਨਈਂ' ਸੁਣਾਇਆ। ਇਸ ਮੌਕੇ ਸੁਮੀਤ ਸਿੰਘ, ਡਾ. ਕਸ਼ਮੀਰ, ਕਲਿਆਣ ਅਮ੍ਰਿਤਸਰੀ, ਪ੍ਰੋ. ਸਤਨਾਮ ਸਿੰਘ, ਪਾਲ ਸਿੰਘ ਵੱਲਾ, ਰਮੇਸ਼ ਯਾਦਵ, ਡਾ. ਹਰਮਹਿੰਦਰ ਸਿੰਘ ਬੇਦੀ, ਡਾ. ਗੁਰਨਾਮ ਕੌਰ ਬੇਦੀ, ਗੁਰਸ਼ਰਨ ਸਿੰਘ ਬੱਬਰ, ਦਵਿੰਦਰ ਕੌਰ ਝਬਾਲ, ਹਰਭਜਨ ਸਿੰਘ ਖੇਮਕਰਨੀ, ਡਾ. ਹਜ਼ਾਰਾ ਸਿੰਘ ਚੀਮਾ, ਤਰਲੋਚਨ ਸਿੰਘ ਤਰਨਤਾਰਨ, ਨਛੱਤਰ ਸਿੰਘ ਪੰਨੂ, ਮਨਮੋਹਨ ਬਾਸਰਕੇ, ਹਜ਼ਾਰੀ ਲਾਲ ਹਜ਼ਾਰਾ, ਧਰਵਿੰਦਰ ਔਲਖ, ਅਜੀਤ ਸਿੰਘ ਨਬੀਪੁਰੀ, ਬਲਵੰਤ ਕੌਰ ਚਾਂਦ, ਪ੍ਰੋ. ਮੋਹਨ ਸਿੰਘ, ਜਸਬੀਰ ਕੌਰ, ਮਨਮੋਹਨ ਸਿੰਘ ਢਿੱਲੋਂ, ਹਰਜੀਤ ਸਿੰਘ ਸੰਧੂ, ਵਿਨੋਦ ਕੁਮਾਰ, ਨਿਰਮਲ ਅਰਪਨ ਸਮੇਤ ਇਲਾਕੇ ਦੇ ਸਾਹਿਤ ਪ੍ਰੇਮੀ ਤੇ ਹੋਰ ਉੱਘੀਆਂ ਸ਼ਖ਼ਸੀਅਤਾਂ ਹਾਜ਼ਰ ਸਨ। ਧੰਨਵਾਦ ਦੇ ਸ਼ਬਦ ਦੀਪ ਦੇਵਿੰਦਰ ਸਿੰਘ ਨੇ ਕਹੇ।

## ਕੇਂਦਰੀ ਪੰਜਾਬੀ ਲੇਖਕ ਸਭਾ ਦੀ ਚੋਣ ਬਲਦੇਵ ਸੜਕਨਾਮਾ ਪ੍ਰਧਾਨ ਤੇ ਤਲਵਿੰਦਰ ਜਨਰਲ ਸਕੱਤਰ ਬਣੇ

ਕੇਂਦਰੀ ਪੰਜਾਬੀ ਲੇਖਕ ਸਭਾ ਦੀ ਅੱਜ ਇੱਥੇ ਹੋਈ ਚੋਣ 'ਚ ਬਲਦੇਵ ਸਿੰਘ ਸੜਕਨਾਮਾ (੧੦੩੭ ਵੋਟਾਂ) ਪ੍ਰਧਾਨਗੀ ਪਦ ਲਈ ਜੇਤੂ ਐਲਾਨੇ ਗਏ। ਉਨ੍ਹਾਂ ਨੇ ਇਸ ਵੱਕਾਰੀ ਪਦ ਲਈ ਹੋਏ ਮੁਕਾਬਲੇ 'ਚ ਕਰਨੈਲ ਸਿੰਘ ਨਿੱਝਰ (੩੯੦ ਵੋਟਾਂ) ਨੂੰ ਮਾਤ ਦਿੱਤੀ।

ਸੂਤਰਾਂ ਅਨੁਸਾਰ ਸੀਨੀਅਰ ਮੀਤ ਪ੍ਰਧਾਨ ਲਈ ਤਿਕੋਣਾ ਮੁਕਾਬਲਾ ਸੀ। ਇਸ 'ਚੋਂ ਸ੍ਰੀ ਸੁਲੱਖਣ ਸਰਹੱਦੀ (੭੧੦ ਵੋਟਾਂ) ਨਾਲ ਜੇਤੂ ਰਹੇ, ਜਦਕਿ ਹਰਮੀਤ ਵਿਦਿਆਰਥੀ (੫੪੪) ਦੂਜੇ ਅਤੇ ਸਤਪਾਲ ਸਿੰਘ ਦੁਬਈ (੧੫੫) ਵੋਟਾਂ ਨਾਲ ਤੀਜੇ ਸਥਾਨ 'ਤੇ ਰਹੇ। ਜਨਰਲ ਸਕੱਤਰ ਦੇ ਮਹੱਤਵਪੂਰਨ ਪਦ 'ਤੇ ਸੁਸ਼ੋਭਿਤ ਹੋਣ 'ਚ ਤਲਵਿੰਦਰ ਸਿੰਘ (੬੬੪) ਕਾਮਯਾਬ ਰਹੇ। ਇਨ੍ਹਾਂ ਦੇ ਲਾਭ ਸਿੰਘ ਖੀਵਾ (੫੯੩) ਅਤੇ ਜਰਨੈਲ ਸਿੰਘ (੧੪੬) ਨੂੰ ਪਛਾੜ ਦਿੱਤਾ।

*ਦੇਸ਼ ਸੇਵਕ, ੨੮-੫-੨੦੧੨*

# ਭਾਰਤੀ ਹਾਕੀ ਲਈ ਲੰਡਨ ਉਲੰਪਿਕ ਦੀ ਪੂਲ ਚਨੌਤੀ

*—ਕੁਲਦੀਪ ਸਿੰਘ ਪੱਟੀ*

ਵਿਸ਼ਵ ਹਾਕੀ ਸੰਘ ਦੇ ਪ੍ਰਧਾਨ ਲੀਏਂਡਰ ਨੇਗਰੇ ਨੇ ਲੰਡਨ ਵਿਖੇ ਰਿਵਰ ਬੈਂਕ ਈਰੇਨਾ ਉਲੰਪਿਕ ਪਾਰਕ ਵਿਚ ਨੀਲੀ ਤੇ ਗੁਲਾਬੀ ਆਸਟਰੋਟਰਫ ਉਤੇ ਪੀਲੇ ਰੰਗ ਦੇ ਗੇਂਦ ਨਾਲ ੨੦੧੨ ਲੰਡਨ ਉਲੰਪਿਕ ਹਾਕੀ ਲਈ ਸੋਨ ਚਾਂਦੀ ਤੇ ਕਾਂਸੀ ਤਮਗੇ ਦੀ ਦੌੜ ਮੁਕਾਬਲੇ ਵਿਚ ਭਿੜ ਰਹੀਆਂ ਕੁਲ ਸੰਸਾਰ ਦੀਆਂ ੧੨ ਹਾਕੀ ਟੀਮਾਂ ਦੀ ਦੋ ਪੂਲਾਂ ਵਿਚ ਵੰਡਨ ਕਰਕੇ ੩੦ ਜੁਲਾਈ ਤੋਂ ੧੨ ਅਗਸਤ ਤੱਕ ਹਾਕੀ ਪ੍ਰੇਮੀਆਂ ਲਈ ਦਿਲਚਸਪੀ ਵਧਾ ਦਿੱਤੀ ਹੈ। ਭਾਰਤ ਦੀ ਹਾਕੀ ਟੀਮ ਜੋ ੮ ਵਾਰ ਉਲੰਪਿਕ ਜੇਤੂ ਹੈ ਨੂੰ ਸਖਤ ਬੀ ਪੂਲ ਵਿਚ ਰਖਿਆ ਗਿਆ ਹੈ। ਭਾਰਤ ਦੇ ਬੀ ਪੂਲ ਵਿਚ ਹਾਲੈਂਡ, ਜਰਮਨੀ, ਬੈਲਜੀਅਮ ਦੀਆਂ ਯੂਰਪੀ ਟੀਮਾਂ, ਦੱਖਣੀ ਕੋਰੀਆ ਦੀ ਏਸ਼ੀਅਨ ਟੀਮ ਤੇ ਨਿਊਜ਼ੀਲੈਂਡ ਸ਼ਾਮਲ ਹੈ।



ਲੇਖਕ ਕੁਲਦੀਪ ਸਿੰਘ ਪੱਟੀ ਭਾਰਤ ਦੇ ਸਾਬਕਾ ਹਾਕੀ ਕਪਤਾਨ ਸ. ਪ੍ਰਗਟ ਸਿੰਘ ਐਮ. ਐਲ. ਏ. ਨਾਲ

ਭਾਰਤ ਨੂੰ ਹਾਲੈਂਡ ਤੇ ਜਰਮਨੀ ਦੀਆਂ ਤਕੜੀਆਂ ਹਾਕੀ ਟੀਮਾਂ ਨੂੰ ਬੀ ਪੂਲ ਵਿਚ ਹਰਾਉਣ ਲਈ ਕਰੋ ਜਾਂ ਮਰੋ ਦੀ ੭੦ ਮਿੰਟ ਦੀ ਖੇਡ ਵਿਚ ਆਪਣਾ ਵਕਾਰ ਦਾਅ ਤੇ ਲਾਉਣਾ ਹੋਵੇਗਾ ਕਿਉਂਕਿ ਭਾਰਤੀ ਹਾਕੀ ਟੀਮ ਲੰਡਨ ਹਾਕੀ ਸਟੇਡੀਅਮ ਵਿਚ ਹੀ ਚਾਰ ਦੇਸ਼ਾਂ ਦੇ ਪ੍ਰੀਉਲੰਪਿਕ ਹਾਕੀ ਮੁਕਾਬਲੇ ਵਿਚ ਹਾਲੈਂਡ ਤੇ ਜਰਮਨੀ ਤੋਂ ਹਾਰ ਚੁੱਕੀ ਹੈ। ਪਰ ਹਾਕੀ ਖਿਡਾਰੀਆਂ ਦੇ ਹੌਂਸਲੇ ਬੁਲੰਦ ਹਨ ਤੇ ਉਲੰਪਿਕ ਦੇ ਬੀ ਪੂਲ ਵਿਚ ਹਾਲੈਂਡ ਤੇ ਜਰਮਨੀ ਨੂੰ ਹਰਾ ਕੇ ਪੂਲ ਵਿਚ ਪਹਿਲੇ ਦੋ ਨੰਬਰਾਂ ਤੇ ਆ ਵੀ ਸਕਦੇ ਹਨ।

ਵਿਸ਼ਵ ਹਾਕੀ ਸੰਘ ਦੇ ਐਲਾਨਨਾਮੇ ਅਨੁਸਾਰ ਭਾਰਤ ਦਾ ੩੦ ਜੁਲਾਈ ਨੂੰ ਹਾਲੈਂਡ, ੧ ਅਗਸਤ ਨੂੰ ਨਿਊਜ਼ੀਲੈਂਡ, ੩ ਅਗਸਤ ਨੂੰ ਜਰਮਨੀ, ੫ ਅਗਸਤ ਨੂੰ ਦੱਖਣੀ ਕੋਰੀਆ ਤੇ ੭ ਅਗਸਤ ਨੂੰ ਬੈਲਜੀਅਮ ਨਾਲ ਉਲੰਪਿਕ ਹਾਕੀ ਦਾ ਪੂਲ ਮੁਕਾਬਲਾ ਹੈ।

ਉਧਰ ਏ ਪੂਲ ਵਿਚ ਆਸਟਰੇਲੀਆ, ਇੰਗਲੈਂਡ, ਸਪੇਨ, ਪਾਕਿਸਤਾਨ, ਅਰਜਨਟਾਈਨਾ ਤੇ ਦੱਖਣੀ ਅਫਰੀਕਾ ਸ਼ਾਮਿਲ ਹਨ। ਇਸ ਪੂਲ ਵਿਚ ਮੇਜ਼ਬਾਨ ਇੰਗਲੈਂਡ ਲਈ ਵੀ ਚਨੌਤੀ ਖੜੀ ਹੋ ਸਕਦੀ ਹੈ। ਜੇ ਭਾਰਤੀ ਹਾਕੀ ਟੀਮ ਬੀ ਪੂਲ ਵਿਚੋਂ ਔਸਤ ਚੰਗੀ ਗੋਲ ਦਰ ਤੇ ਅੰਕਾਂ ਅਧਾਰਤ ਪਹਿਲੇ ਦੋ ਸਥਾਨਾਂ ਤੇ ਆਉਂਦੀ ਹੈ ਤਾਂ ਭਾਰਤੀ ਹਾਕੀ ਟੀਮ ਸੈਮੀਫਾਈਨਲ ੧੧ ਅਗਸਤ ਤੇ ੧੨ ਅਗਸਤ ਨੂੰ ਫਾਈਨਲ ਚੰਗਾ ਖੇਡ ਕੇ ਸੋਨ ਤਮਗੇ ਫਿਰ ਜਿੱਤ ਸਕਦੀ ਹੈ। ਵਿਦੇਸ਼ੀ ਅਤੇ ਦੇਸੀ ਹਾਕੀ ਕੋਚਾਂ ਅਧਾਰਤ ਭਾਰਤੀ ਹਾਕੀ ਟੀਮ ਵਿਚ ਅਭਿਆਸ ਦੀ ਕੋਈ ਕਮੀ ਨਹੀਂ ਹੈ ਤੇ ਟੀਮ ਹਰ ਸਾਈਡ ਤੋਂ ਆਸਟਰੇਲੀਅਨ ਕੋਚ ਮਾਈਕਲ ਨੌਬਜ਼ ਨੇ ਪਰਖ ਕੇ ਚੁਣੀ ਹੈ। ਭਾਰਤੀ ਹਾਕੀ ਟੀਮ ਲਈ ਲੰਡਨ ਉਲੰਪਿਕ 'ਚੋਂ ਤਮਗੇ ਦੀਆਂ ਆਸਾਂ ਵਧੇਰੇ ਹਨ ਕਿਉਂਕਿ ਟੀਮ ਸਪਿਰਟ ਮਨੋਵਿਗਿਆਨ ਪੱਖੋਂ ਤੇ ਤਕਨੀਕੀ ਖੇਡ ਪੱਖੋਂ ਫਿਲਹਾਲ ਚੜ੍ਹਦੀ ਕਲਾ ਵਾਲੀ ਹੈ ਪਰ ਅੰਤਮ ਫੈਸਲਾ ਹਰ ਪੂਲ ਤੇ ਸੈਮੀਫਾਈਨਲ ਤੇ ਫਾਈਨਲ ਮੈਚ ਦੀ ੭੦ ਮਿੰਟ ਲਹੂ ਪਸੀਨਾ ਇਕ ਕਰਨ ਵਾਲੀ ਹਾਕੀ ਖੇਡ ਵਿਚ ਜਿੱਤ ਉਸ ਟੀਮ ਦੀ ਹੋਵੇਗੀ ਜਿਹੜੀ ਟੀਮ ਹਾਕੀ ਦੇ ਆਧੁਨਿਕ ਕੌਮਾਂਤਰੀ ਨਿਯਮਾਂ ਦੇ ਹਰ ਦਾਅ ਪੇਚ ਤੇ ਝਕਾਨੀ ਪਾਰ ਹਾਕੀ ਵਿਚ ਅੰਤਮ ਸੀਟੀ ਤੇ ਸਕੋਰ ਬੋਰਡ ਤੇ ਜੇਤੂ ਐਲਾਨੀ ਜਾਵੇਗੀ। ਪਰ ਪ੍ਰੀਉਲੰਪਿਕ ਦੇ ਭਾਰਤ ਦੀ ਆਸਟਰੇਲੀਆ, ਇੰਗਲੈਂਡ, ਜਰਮਨੀ ਤੋਂ ਹਾਰ ਤੇ ਅਜਲਾਨ ਸ਼ਾਹ ਹਾਕੀ ਕੱਪ ਦੇ ਨਿਊਜ਼ੀਲੈਂਡ ਤੇ ਇੰਗਲੈਂਡ ਤੋਂ ਹਾਰ ਗੰਭੀਰ ਪ੍ਰਸ਼ਨ ਚਿੰਨ ਹੈ।

ਲੰਡਨ ਉਲੰਪਿਕ ਲਈ ਭਾਰਤੀ ਹਾਕੀ ਖਿਡਾਰੀਆਂ ਕੋਚਾਂ ਵਿਚ ਪੂਰਨ ਵਿਸ਼ਵਾਸ ਆਪਸੀ ਤਾਲਮੇਲ ਤੇ ਦੇਸ਼ ਭਗਤੀ ਭਾਵਨਾ ਉਜਾਗਰ ਹੈ, ਸਮਾਂ ਭਾਰਤ ਦੇ ਹੱਕ ਵਿਚ ਜਾਪਦਾ ਹੈ ਜੇ ਭਾਰਤੀ ਹਾਕੀ ਚੋਖੇ ਮੌਕਿਆਂ ਦਾ ਲਾਹਾ ਲੈ ਕੇ ਵਿਰੋਧੀਆਂ ਤੇ ਵਧ ਗੋਲ ਠੋਕ ਗਏ ਤਾਂ ਭਾਰਤੀ ਤਿਰੰਗਾ ਮਾਸਕੋ ਉਲੰਪਿਕ ਤੇ ਟੋਕੀਓ ਉਲੰਪਿਕ ੧੯੬੪ ਵਾਂਗ ਸੋਨ ਤਮਗੇ ਨਾਲ ਝੂਲੇਗਾ।

ਭਾਰਤੀ ਉਲੰਪਿਕ ਟੀਮ ਦੇ ਚੀਫ ਡੀਮਿਸ਼ਨ ਹਾਕੀ ਉਲੰਪੀਅਨ ਅਜੀਤਪਾਲ ਸਿੰਘ, ਬਾਕੀ ਭਾਰਤੀ ਕੋਚ ਚੋਣ ਕਮੇਟੀ ਤੇ ਪ੍ਰਬੰਧਕ ਭਾਰਤੀ ਹਾਕੀ ਟੀਮ ਨੂੰ ਲੰਡਨ ਉਲੰਪਿਕ 'ਚੋਂ ਤਮਗੇ ਲਈ ਜੇ ਪੂਲ ਮੈਚਾਂ ਵਿਚ ਅੰਕਾਂ ਅਧਾਰਤ ਨਿਊਜ਼ੀਲੈਂਡ, ਜਰਮਨੀ ਤੇ ਹਾਲੈਂਡ ਤੋਂ ਜਿੱਤ ਪ੍ਰਾਪਤ ਕਰਕੇ ਪੂਲ 'ਚੋਂ ਪਹਿਲਾ ਦੂਜਾ ਸਥਾਨ ਹਾਸਲ ਕਰਦੇ ਹਨ ਤਾਂ ਟੀਮ ਤਮਗਾ ਦੌੜ ਵਿਚ ਸ਼ਾਮਲ ਹੁੰਦੀ ਹੈ। ਹਾਲੇ ਸਖਤ ਪ੍ਰੀਖਿਆ ਚਨੌਤੀ ਤੇ ਯੂਰਪੀ ਰੈਫਰੀਆਂ ਦੀ ਭਾਰਤੀ ਹਾਕੀ ਟੀਮ ਪ੍ਰਤੀ ਗੁਪਤ ਸਾਜ਼ਿਸ਼ਾਂ ਤੋਂ ਵੀ ਸੁਚੇਤ ਹੋਣ ਦਾ ਸੁਭਾਅ ਹੈ।

# ਪ੍ਰਤੀਕਿਰਿਆ




ਜੂਨ ਦੇ 'ਵਰਿਆਮ' ਵਿਚ ਪੜ੍ਹਨ ਵਾਸਤੇ ਬਹੁਤ ਕੁਛ ਮਿਲਿਆ, ਪਰ ਤਿੰਨ-ਚਾਰ ਗੱਲਾਂ ਦਾ ਜ਼ਿਕਰ ਜ਼ਰੂਰੀ ਹੈ। ਤੁਹਾਡਾ ਸੰਪਾਦਕੀ 'ਲੇਖਕ ਸਭਾ ਦੀਆਂ ਚੋਣਾਂ' ਪੜ੍ਹ ਕੇ ਇਉਂ ਲੱਗਿਆ ਜਿਵੇਂ ਤੁਸੀਂ ਮੇਰੇ ਦਿਲ ਵਿਚ ਝਾਕ ਕੇ ਅਤੇ ਮੇਰੇ ਵਿਚਾਰ ਜਾਣ ਕੇ ਲਿਖਿਆ ਹੋਵੇ। ਪਰ ਇਥੇ ਸੁਣਦਾ ਕੌਣ ਹੈ ਜੀ! ਅਗਲਾ ਸੰਪਾਦਕੀ ਨੋਟ 'ਵਰਿਆਮ ਬੰਦ' ਦੇਖ ਕੇ ਉਤਲਾ ਸਾਹ ਉੱਤੇ ਅਤੇ ਹੇਠਲਾ ਹੇਠਾਂ ਰਹਿ ਗਿਆ। ਇਕਦਮ ਤੁਹਾਡੀ ਸਿਹਤ ਦਾ ਖ਼ਿਆਲ ਆਇਆ ਅਤੇ ਡਰ ਲੱਗਿਆ ਕਿ ਮਾਸਕ-ਪੱਤਰ ਦੇ ਨਿਰੰਤਰ ਪ੍ਰਕਾਸ਼ਨ ਦੇ ਬੋਝ ਨੇ ਤੁਹਾਥੋਂ ਇਹ ਫ਼ੈਸਲਾ ਕਰਵਾ ਦਿੱਤਾ ਹੈ। ਅੱਗੋਂ ਵੇਰਵਾ ਪੜ੍ਹ ਕੇ ਮਨ ਨੂੰ ਸ਼ਾਂਤੀ ਮਿਲੀ ਕਿ ਤੁਸੀਂ ਮੁਫ਼ਤਖੋਰ ਪਾਠਕਾਂ ਦਾ 'ਵਰਿਆਮ' ਬੰਦ ਕਰਨ ਦਾ ਜਾਇਜ਼ ਅਤੇ ਦਲੇਰ ਨਿਰਣਾ ਲਿਆ ਹੈ। ਸੰਤ ਜੀ, ਹਰ ਥਾਂ ਸ਼ਰਾਫ਼ਤ ਕੰਮ ਨਹੀਂ ਆਉਂਦੀ, ਲੋਕ ਨਾਜਾਇਜ਼ ਲਾਹਾ ਖੱਟਣ ਲਗਦੇ ਹਨ। ਇਹ ਕਦਮ ਤਾਂ ਤੁਹਾਨੂੰ ਬਹੁਤ ਪਹਿਲਾਂ ਚੁੱਕ ਲੈਣਾ ਚਾਹੀਦਾ ਸੀ। ਮੇਰੇ ਮਿੱਤਰ ਸੁਵਰਨ ਸਿੰਘ ਵਿਰਕ ਜੀ ਨੇ ਇਸੇ ਅੰਕ ਵਿਚ ਭਾਈ ਬਿਸ਼ਨ ਸਿੰਘ ਸਰਾਫ਼ ਬਾਰੇ ਆਪਣੇ ਲੇਖ ਵਿਚ ਪੰਜਾਬੀ ਕਵੀ ਬਿਹਾਰੀ ਰਾਮ ਦਾ ਜੋ 'ਸੋਟਾ ਸਤੋਤਰ' ਦਿੱਤਾ ਹੈ, ਉਹ ਪੜ੍ਹ ਕੇ ਆਨੰਦ ਆ ਗਿਆ। ਕਲਾ ਦਾ ਕਮਾਲ ਦੇਖੋ, ਮੇਰੀ ਕਲਪਨਾ ਵਿਚ ਉਹ ਝੱਟ ਤੁਹਾਡੇ ਇਸ ਸੰਪਾਦਕੀ ਨਾਲ ਜਾ ਜੁੜਿਆ। ਇਸ ਪਲ ਦੀ ਉਪਜ ਮੇਰੇ ਇਹ ਸ਼ਬਦ ਬਿਹਾਰੀ ਰਾਮ ਦੇ 'ਸੋਟਾ ਸਤੋਤਰ' ਦੀ ਅਗਲੀ ਸਤਰ ਹੀ ਸਮਝੋ ਜੋ 'ਵਰਿਆਮ' ਦੇ ਨਾਲ ਨਾਲ ਇਸਦੇ ਰਚਨਾਕਾਰ ਲੋਕ-ਕਵੀ ਨੂੰ ਵੀ ਸਮਰਪਿਤ ਹੈ ਤੇ ਇਸਤੋਂ ਜਾਣੂ ਕਰਵਾਉਣ ਵਾਲੇ ਵਿਰਕ ਜੀ ਨੂੰ ਵੀ: ਮੁਫ਼ਤੀਏ ਭਜਾਵਣੇ ਕੋ, ਚੰਦੇ ਉਗਰਾਹਵਣੇ ਕੋ, 'ਵਰਿਆਮ' ਕੇ ਬਚਾਵਣੇ ਕੋ, ਸੋਟਾ ਸਾਵਧਾਨ ਹੈ!

ਗੁਰਮੁਖ ਸਿੰਘ ਸ਼ਾਹ ਜੀ ਨੇ ਆਪਣੇ ਲੇਖ 'ਸਭੇ ਸਾਂਝੀਵਾਲ ਸਦਾਇਨ' ਵਿਚ ਬਹੁਤ ਮਹੱਤਵਪੂਰਨ ਮੁੱਦੇ ਉਠਾਏ ਹਨ। ਸਰਲ-ਸੁਹਿਰਦ ਢੰਗ ਨਾਲ ਉਹਨਾਂ ਨੇ ਪੰਜਾਬ ਦੀਆਂ, ਖ਼ਾਸ ਕਰਕੇ ਸਿੱਖੀ ਦੀਆਂ ਉਹ ਅਹੁਰਾਂ ਬਿਆਨ ਕੀਤੀਆਂ ਹਨ ਜਿਨ੍ਹਾਂ ਬਾਰੇ ਹਰ ਹੋਸ਼ਮੰਦ ਵਿਅਕਤੀ ਨੂੰ ਸੋਚ-ਵਿਚਾਰ ਕਰਨੀ ਚਾਹੀਦੀ ਹੈ, ਪਰ ਬਹੁਤੇ ਲੋਕ ਝਿਜਕਦੇ ਤੇ ਸੰਕੋਚ ਵਰਤਦੇ ਹਨ। ਸੱਚੀ ਗੱਲ ਤਾਂ ਇਹ ਹੈ ਕਿ ਡਰਨ ਵਾਲਿਆਂ ਦੀ ਵੀ ਕੋਈ ਘਾਟ ਨਹੀਂ। ਇਸ ਹਾਲਤ ਵਿਚ ਸ਼ਾਹ ਜੀ ਨੂੰ ਉਹਨਾਂ ਦੀ ਸਾਫ਼ਦਿਲੀ ਅਤੇ ਸਾਫ਼ਗੋਈ ਵਾਸਤੇ ਮੇਰੀ ਗੁਰ-ਫ਼ਤਿਹ ਬੁਲਾ ਦੇਣੀ ਅਤੇ ਸ਼ੁਭ-ਇੱਛਾ ਪੁਜਦੀ ਕਰ ਦੇਣੀ।

*—ਗੁਰਬਚਨ ਸਿੰਘ ਭੁੱਲਰ*
*ਦਿੱਲੀ*

ਪਿਛਲੇ ਕੁਝ ਸਮੇਂ ਤੋਂ ਸਾਨੂੰ, ਹਰਿਆਣਾ ਅਤੇ ਦਖਣੀ ਪੰਜਾਬ ਵਾਸੀਆਂ ਨੂੰ ਵਰਿਆਮ ਹਫਤਾ ਕੁ ਪਛੜ ਕੇ ਮਿਲ ਰਿਹਾ ਹੈ। ਭਾਰਤ ਸਰਕਾਰ ਦਾ ਡਾਕ ਮਹਿਕਮਾ ਵੀ ਹੁਣ ਬਾਕੀ ਮਹਿਕਮਿਆਂ ਜਿਉਂ ਲੋਕਾਂ ਤੇ ਆਪਣੀ ਕਰੋਪੀ ਇਸ ਰੂਪ ਵਿਚ ਕੱਢ ਰਿਹਾ ਹੈ।

ਸੱਚ ਸਿਰਜਣਹਾਰੇ ਗੁਰੂ ਅਰਜਨ ਦੇਵ ਜੀ ਦੇ ਜੂਨ ਅੰਕ ਦੇ ਮੁੱਖ ਪੰਨੇ ਤੇ ਆਸ਼ੀਰਵਾਦੀ ਮੁਦਰਾ ਵਿਚ ਦਰਸ਼ਨ ਸ਼ਾਇਦ

ਲੇਟ ਮਿਲੇ ਅੰਕ ਦਾ ਕਸ਼ਟ ਭੁਲਣ ਲਈ ਹੀ ਤਾਂ ਕਹਿ ਰਹੇ ਹਨ। ਗੁਰੂ ਅਰਜਣ ਪਾਤਸ਼ਾਹ ਜੋ ਸੁਖਮਣੀ ਵਰਗੀ ਰਚਨਾ ਦੇ ਕਰਤਾ ਹਨ ਕੀ ਓਹ ਦਿੱਲੀ ਦੀ ਸੰਗਤ ਦੇ ਆਖਿਆਂ, ਚੁਬਾਰੇ ਦੀ ਇਟ ਮੋਰੀ ਨੂੰ ਲਾਉਣ ਦੀ ਗਲ ਤੋਂ ਹੀ ਚੰਦੂ ਪੁੱਤਰੀ ਦਾ ਰਿਸ਼ਤਾ ਲੈ ਕੇ ਫੇਰ ਛੱਡ ਦੇਣ? ਮੈਨੂੰ ਤਾਂ ਇਹ ਜੱਚਦਾ ਨਹੀਂ। ਇਹ ਤੇ ਸਿਖ ਕਿਸਾਨੀ ਅਤੇ ਹੋਰ ਲੋਕਾਂ ਵਿਚ ਨਾਨਕ ਘਰ ਦੇ ਵਧਦੇ ਪ੍ਰਭਾਵ ਤੋਂ ਬਾਦਸ਼ਾਹ ਜਹਾਂਗੀਰ ਦੀ ਚਿੰਤਾ ਗੁਰੂ ਜੀ ਨੂੰ ਦੀਨ ਜਾਂ ਸ਼ਹੀਦੀ ਵਾਲੇ ਮੋੜ ਤੇ ਲਿਆ ਖਲਾਰਦੀ ਹੈ। ਦੋਸ਼ ਤਾਂ ਅੱਜ ਵੀ ਸਰਕਾਰਾਂ ਜਿਸ ਦੇ ਸਿਰ ਜਿਵੇਂ ਚਾਹੁਣ ਮੜ੍ਹ ਦਿੰਦੀਆਂ ਹਨ।

ਤੁਸੀਂ ਸੰਪਾਦਕੀ ਵਿਚ ਲੇਖਕਾਂ ਦੀਆਂ ਚੋਣਾਂ ਵਾਲਾ ਮੁੱਦਾ ਵਧੀਆ ਢੰਗ ਨਾਲ ਉਠਾਇਆ ਹੈ। ਇਹਨਾਂ ਚੋਣਾਂ ਵਿਚ ਵੋਟ ਪਾਉਣ ਜਾਂਦਾ, ਜਤਿੰਦਰ ਪਨੂੰ ਕਹਿ ਰਿਹਾ ਸੀ, "ਮੈਨੂੰ ਤੁਰੇ ਆਉਂਦੇ ਨੂੰ ਵੋਟਾਂ ਦੀਆਂ ਸਿਫਾਰਸ਼ੀ ਪਰਚੀਆਂ ਫੜਾਉਣ ਵਾਲੇ, ਅਕਾਲੀ ਜਥੇਦਾਰਾਂ ਜਾਂ ਕਾਂਗਰਸੀ ਆਗੂਆਂ ਜਿਹਾ ਵਿਹਾਰ ਕਰ ਰਹੇ ਲੱਗਦੇ ਸਨ। ਕੀ ਲੇਖਕ ਖੁਦ ਨਹੀਂ ਜਾਣਦਾ ਕਿ ਕਿਹੜਾ ਲੇਖਕ ਉਸਦੀ ਪਰਚੀ ਦਾ ਸਹੀ ਹੱਕਦਾਰ। ਮੈਂ ਸਫਾਰਸ਼ੀਆਂ ਨੂੰ ਤੇ ਵੋਟ ਬਿਲਕੁਲ ਨਹੀਂ ਪਾਉਣੀ।" (ਪਰ ਭਾਉ ਜੀ! ਜਿਥੇ ਸਾਰੇ ਹੀ ਸਿਫਾਰਸ਼ੀ ਹੋਣ ਓਥੇ ਬੰਦਾ ਕੀਹ ਕਰੇ)।

ਤੁਹਾਡਾ ਨੰਬਰ ੩ ਸੰਪਾਦਕੀ ਤਾਂ ਇਕ ਵੇਰ ਝੰਜੋੜ ਕੇ ਸੁੱਟ ਗਿਆ, ਵਰਿਆਮ ਬੰਦ : ਇਹ ਝਟਕਾ ਕਿਵੇਂ ਝਲਣਗੇ, ਵਰਿਆਮ ਪਿਆਰੇ। ਸ਼ੁੱਕਰ ਹੈ! ਬੰਦ ਸਿਰਫ ਚੰਦਾ ਨਾ ਦੇਣ ਵਾਲਿਆਂ ਲਈ ਹੋਣਾ ਹੈ। ਪਰ ਸੱਜਣੋ ਏਸ ਮਹਿੰਗਾਈ ਦੇ ਜੁਗ ਵਿਚ ਸਾਲਾਨਾ ਦੋ ਸੌ ਕਿਹੜੀ ਵੱਡੀ ਰਕਮ ਹੈ। ਅੱਜ ਤੁਸੀਂ ਇਕ ਦਿਨ ਦੇ ਫਲ ਸਬਜ਼ੀਆਂ ਤੇ ਜਿਨੇ ਕੁ ਖਰਚ ਦਿੰਦੇ ਹੋ। ਇਕ ਦਿਨ ਚਟਨੀ ਕੁੱਟ ਲਿਆ ਕਰੋ ਪਰ ਵਰਿਆਮ ਦਾ ਚੰਦਾ ਨਾ ਮਾਰੋ। ਵੇਖਿਆ ਜੇ ਤੁਹਾਡੇ ਵਾਲੀ ਲਾਗ ਬਹੁਤਿਆਂ ਨੂੰ ਲੱਗ ਗਈ ਤਾਂ ਵਰਿਆਮ ਜੀ ਕਿੰਨਾ ਕੁ ਚਿਰ ਇਸ ਸੰਪਾਦਕੀ ਦੇ ਝਟਕੇ ਤੋਂ ਬਚਾਉਣਗੇ।

ਡਾ. ਵਰਿਆਮ ਸਿੰਘ ਸੰਧੂ ਹੋਰਾਂ ਦੀ ਸ੍ਵੈ ਜੀਵਨੀ ਤਾਂ ਸਮਕਾਲੀ ਪੰਜਾਬ ਵਿਸ਼ੇਸ਼ਕਰ ਖੱਬੀ ਲਹਿਰ ਦੇ ਸਮਕਾਲੀ ਇਤਿਹਾਸ ਦੀਆਂ ਤੈਹਾਂ ਖੋਲ ਰਹੀ ਹੈ। ਪੰਜਾਬੀ ਦੇ ਉਚ ਦੁਮਾਲੜੇ ਅਧਿਆਪਕ, ਖੋਜੀ ਤੇ ਵਧੀਆ ਵਾਰਤਕ ਲਿਖਾਰੀ ਪ੍ਰੋ. ਪ੍ਰੀਤਮ ਸਿੰਘ ਹੋਰਾਂ ਦੀ ਸਪੁੱਤਰੀ ਡਾ. ਹਰਸ਼ਿੰਦਰ ਕੌਰ ਐਮ. ਡੀ. ਦੇ ਫਿਕਰਾਂ ਦੀ ਥਾਹ ਪਾਉਣ ਵਾਲੇ ਲੋਕਾਂ ਦੀ ਸੰਖਿਆ ਜੇ ਰਤਾ ਵਧ ਜਾਏ ਤਾਂ ਇਹਨਾਂ ਨਿਮਾਣਿਆਂ ਨਿਤਾਣਿਆਂ ਨਿਥਾਵਿਆਂ ਦੀ ਸੁਣੀ ਜਾਵੇ। ਇਹ ਫਿਕਰੇ ਕਿਸੇ ਵਖਰੀ ਖਾਸੀਅਤ ਵਾਲੇ ਪਰਬੰਧ ਦੀ ਭਾਲ ਲਈ ਮਜਬੂਰ ਕਰਦੇ ਹਨ।

ਗੁਰਬਚਨ ਸਿੰਘ ਭੁੱਲਰ ਹੋਰਾਂ ਨੇ ਲੇਖਕਾਂ ਦੇ ਸਿਰਨਾਵੇਂ ਦਾ ਪ੍ਰਸ਼ਨ ਉਠਾਉਂਦਿਆਂ ਜੋ ਮੁਰਲੀ ਦੀ ਸਹਾਇਤਾ ਲਈ ਹੈ ਉਹ ਉਹਨਾਂ ਦੀ ਵਿਅੰਗ ਵਿਧੀ ਦਾ ਨਿਵੇਕਲਾ ਰੂਪ ਹੈ। ਸੁਲੱਖਣ ਸਿੰਘ ਭਿੰਡਰ ਨੇ 'ਮਹਾਂਬਲੀ' ਦੀ ਸਟੀਕ ਜਾਣਕਾਰੀ ਦਿੱਤੀ ਹੈ। ਸ. ਤਰਲੋਚਨ ਸਿੰਘ ਐਮ. ਪੀ. ਦੁਆਰਾ ਉਠਾਏ ਜਾਣ ਵਾਲੇ ਸੁਆਲਾਂ ਨੂੰ ਐਤਕੀਂ ਆਪਣੇ ਗੁਰਮੁਖ ਸਿੰਘ ਸ਼ਾਹ ਹੁਰਾਂ ਨੇ ਉਠਾਇਆ ਹੈ। ਕੁਲਦੀਪ ਸਿੰਘ ਪੱਟੀ ਦਾ ਖਦਸ਼ਾ ਸਹੀ ਹੈ ਪੰਜਾਬ ਵਿਚ ਵਗਦਾ ਛੇਵਾਂ ਦਰਿਆ ਸਾਡੇ ਖੇਡ ਤਮਗੇ ਵੀ ਰੋੜ੍ਹ ਸਕਦਾ ਹੈ। ਬੀਬੀ ਬਲਬੀਰ ਕੌਰ ਆਪਣੀਆਂ ਯਾਦਾਂ ਦੀ ਪਟਾਰੀ ਫਰੋਲ ਕੇ ਮਨੁੱਖ ਨੂੰ ਸ਼ੀਸ਼ਾ ਵਖਾਉਂਦੀਆਂ ਹੋਰ ਲਿਖਤਾਂ ਵੀ ਲਿਖਣ।

ਸਾਧੂ ਸਿੰਘ ਕਿਸਾਨ ਨੇ ਨਾਮਧਾਰੀ ਇਤਿਹਾਸ ਦੇ ਜਿਸ ਭੁਲੇ ਵਿਸਰੇ ਪਾਤਰ ਸੰਤ ਗਿਆਨਾ ਸਿੰਘ ਦੀ ਜਾਣ ਪਛਾਣ ਕਰਵਾਈ ਹੈ, ਸਾਡੇ ਪਿਛਲੇ ਜ਼ਿਲ੍ਹੇ ਸ਼ੇਖੂਪੁਰੇ ਸ਼ਹਿਰ ਦੀ ਨਾਮਧਾਰੀ ਧਰਮਸ਼ਾਲਾ ਉਹਨਾਂ ਦੇ ਉਦਮ ਦਾ ਸਿੱਟਾ ਤਾਂ ਸੀ ਹੀ, ਇਕ ਵੇਰ ਪਟਿਆਲੇ ਪਸ਼ੂਆਂ ਦੀ ਨਮਾਇਸ਼ ਤੇ ਡੇਰਾ ਸ੍ਰੀ ਭੈਣੀ ਸਾਹਿਬ ਦੇ ਪਸ਼ੂ ਲੈ ਕੇ ੧੯੫੩-੫੪ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਸਾਡੇ ਪਿਤਾ ਸ੍ਰੀ, ਜਥੇਦਾਰ ਗੁਰਮੁਖ ਸਿੰਘ ਝੱਬਰ ਗਏ। ਇਨਾਮ ਹਮੇਸ਼ਾਂ ਵਾਂਗ ਨਾਮਧਾਰੀ ਪਸ਼ੂਸ਼ਾਲਾ ਦੇ ਹਿੱਸੇ ਢੇਰ ਆਏ। ਰਕਮ ਵਾਹਵਾ ਸੀ। ਸਤਿਗੁਰੂ ਜੀ ਨੇ ਉਸ ਵੇਲੇ ਦੇ ਵੱਡੇ ਬਾਬਾ ਜੀ (ਵਰਤਮਾਨ ਸਤਿਗੁਰੂ) ਜਗਜੀਤ ਸਿੰਘ ਜੀ ਨੂੰ ਕਿਹਾ। ਗੁਰਮੁਖ ਸਿੰਘ ਝੱਬਰ ਤੇ ਤੁਸੀਂ ਇਕੱਠੇ ਆ ਜਾਇਓ ਅਸੀਂ ਜਾਂਦੇ ਹਾਂ। "ਮੇਰੇ ਨਾਲ ਸਵਰਨ ਵੀ ਏ" ਬਾਪੂ ਜੀ ਨੇ ਕਿਹਾ। ਮੈਂ ਉਦੋਂ ਚਾਰ ਪੰਜ ਸਾਲ ਦਾ ਸੁਤ ਓਟੀਂਦਾ ਸਾਂ। "ਇਹ ਸਾਨੂੰ ਫੜਾ ਦੇ" ਸਤਿਗੁਰੂ ਜੀ ਨੇ ਕਾਰ ਦਾ ਬੂਹਾ ਖੋਲ੍ਹ ਕੇ ਕਿਹਾ ਤੇ ਮੈਂ ਸਾਂ ਸੰਤ ਗਿਆਨਾ ਸਿੰਘ ਦੀ ਗੋਦ ਵਿਚ ਪਿਛਲੀ ਸੀਟ ਤੇ। ਉਹਨਾਂ ਥਾਪੜ ਕੇ ਸੁਆ ਦਿੱਤਾ ਪਰ ਸੁੱਤੀਆਂ ਯਾਦਾਂ ਵੀ ਜਾਗ ਆਉਂਦੀਆਂ ਹਨ।

ਕਵਿਤਾ ਭਾਗ ਵੀ ਜਾਨਦਾਰ ਹੈ। ਮਾਧੋਪੁਰੀ ਦੇ ਨਿੱਠ ਕੇ ਪੜ੍ਹਨ ਅਤੇ ਲਿਖਣ ਤੇ ਵਧਾਈਆਂ।

*—ਸੁਵਰਨ ਸਿੰਘ ਵਿਰਕ, ਕਰੀਵਾਲਾ*

*ਸਿਰਸਾ ਹਰਿਆਣਾ।*



← ਪੁਰਾਣੀ ਤਸਵੀਰ
ਸੰਤ ਬਚਨ ਸਿੰਘ ਭੂਲਰ

ਸਤਿਗੁਰੂ ਜਗਜੀਤ ਸਿੰਘ ਜੀ ਸਵਰਗੀ ਸੰਤ ਬਚਨ ਸਿੰਘ ਭੂਲਰ ਦੇ ਗ੍ਰਿਹ ਨੈਰੋਬੀ ਕੇਨੀਆ ਵਿਖੇ ਦਰਸ਼ਨ ਦੇਣ ਗਏ। ਸਤਿਗੁਰੂ ਜੀ ਨਾਲ ਭੂਲਰ ਸਾਹਿਬ ਦੇ ਸਪੁੱਤਰ ਨੌਜਵਾਨ ਮਨਜੀਤ ਸਿੰਘ ਭੂਲਰ (ਪ੍ਰਧਾਨ) ਦਿਖਾਈ ਦੇ ਰਹੇ ਹਨ।



ਸਵ. ਸੰਤ ਬਚਨ ਸਿੰਘ ਭੂਲਰ →



ਕੀਰਤਨ : ਉਸਤਾਦ ਸੁਰਜੀਤ ਸਿੰਘ, ਉਸਤਾਦ ਹਰਭਜਨ ਸਿੰਘ, ਰਾਗੀ ਸਤਵਿੰਦਰ ਸਿੰਘ, ਨਰਿੰਦਰ ਪਾਲ ਸਿੰਘ, ਅਤੇ ਗੁਰਤੇਜ ਸਿੰਘ

